# ਸਰਬੱਤ ਦਾ ਭਲਾ

ਕਰਤਾ :

ਪ੍ਰੋ. ਫ਼ੈਸਰ ਸਾਹਿਬ ਸਿੰਘ
ਡੀ.ਲਿਟ.



ਸਿੰਘ ਬ੍ਰਦਰਜ਼
ਅੰਮ੍ਰਿਤਸਰ

ISBN 81-7205-167-0

ਨੌਵੀਂ ਵਾਰ ਮਈ 1996
ਦਸਵੀਂ ਵਾਰ ਜੂਨ 2000
ਗਿਆਰ੍ਹਵੀਂ ਵਾਰ ਦਸੰਬਰ 2003
ਬਾਰ੍ਹਵੀਂ ਵਾਰ ਸਤੰਬਰ 2009

**ਮੁੱਲ : 50-00 ਰੁਪਏ**

*ਪ੍ਰਕਾਸ਼ਕ :*
ਸਿੰਘ ਬ੍ਰਦਰਜ਼

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਛਾਪਕ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

# ਜਾਣ ਪਛਾਣ

ਧਾਰਮਿਕ ਲੇਖਾਂ ਦੀ ਇਹ *ਸਰਬੱਤ ਦਾ ਭਲਾ* ਮੇਰੀ ਚੌਥੀ ਪੁਸਤਕ ਹੈ। ਪਹਿਲੀ ਪੁਸਤਕ *ਬੁਰਾਈ ਦਾ ਟਾਕਰਾ* ਮਾਰਚ ੧੯੪੬ ਵਿਚ ਛਪੀ ਸੀ, ਦੂਜੀ *ਗੁਰਬਾਣੀ ਅਤੇ ਇਤਿਹਾਸ ਬਾਰੇ* ਉਸੇ ਸਾਲ ਜੁਲਾਈ ਵਿਚ ਛਾਪੀ ਗਈ ਸੀ, ਤੇ ਤੀਜੀ ਪੁਸਤਕ *ਗੁਰਮਤਿ ਪ੍ਰਕਾਸ਼* ਫ਼ਰਵਰੀ ੧੯੪੭ ਵਿਚ ਛਾਪੀ ਸੀ। ਪਹਿਲੀ ਪੁਸਤਕ ਵਿਚ ਤਾਂ 'ਧਰਮ' ਅਤੇ 'ਸਿਖ ਧਰਮ' ਬਾਰੇ ਆਮ ਵਾਕਫ਼ੀਅਤ ਦੇ ਲੇਖ ਹੀ ਸਨ, ਪਰ ਅਗਲੀਆਂ ਦੋ ਪੁਸਤਕਾਂ ਵਿਚ ਮੈਂ ਗੁਰਬਾਣੀ ਅਤੇ ਗੁਰ-ਇਤਿਹਾਸ ਬਾਰੇ ਭੀ ਲੇਖ ਸ਼ਾਮਲ ਕਰ ਲਏ। ਪੁਸਤਕ *ਗੁਰਮਤਿ ਪ੍ਰਕਾਸ਼* ਦਾ ਬਹੁਤ ਹਿੱਸਾ ਭਗਤ-ਬਾਣੀ ਸੰਬੰਧੀ ਵਿਚਾਰ ਉਤੇ ਹੀ ਖ਼ਰਚ ਹੋ ਗਿਆ। ਇਸ ਤਰ੍ਹਾਂ ਧਰਮ ਬਾਰੇ ਲਿਖੇ ਕਈ ਲੇਖ ਅਣ-ਪਛਾਤੇ ਹੀ ਪਏ ਰਹਿ ਗਏ।

ਜੁਲਾਈ ੧੯੪੯ ਵਿਚ ਮੈਂ ਕਬੀਰ ਜੀ ਦੇ ਸਲੋਕਾਂ ਦਾ ਟੀਕਾ ਛਾਪਿਆ, ਤੇ ਉਸੇ ਸਾਲ ਅਕਤੂਬਰ ਵਿਚ ਸੱਤੇ ਬਲਵੰਡ ਦੀ ਵਾਰ ਦਾ ਟੀਕਾ। ਮੇਰੀ ਬੜੀ ਤਾਂਘ ਸੀ ਕਿ ੧੯੫੦ ਵਿਚ ਮੈਂ ਭਗਤ-ਬਾਣੀ ਦਾ ਟੀਕਾ ਛਾਪ ਦਿਆਂ; ਪਰ ਇਸ ਪੁਸਤਕ ਉੱਤੇ ਕਾਫ਼ੀ ਰਕਮ ਖ਼ਰਚ ਹੋਣੀ ਸੀ। ਦੇਸ਼ ਦੇ ਮੌਜੂਦਾ ਹਾਲਾਤ ਦੇ ਕਾਰਨ ਇਸ ਮਜ਼ਮੂਨ ਵਲੋਂ ਪਾਠਕਾਂ ਦੀ ਉਪਰਾਮਤਾ ਨੇ ਮੈਨੂੰ ਇਤਨੀ ਰਕਮ ਖ਼ਰਚ ਕਰਨ ਦਾ ਹੌਸਲਾ ਨਾ ਪੈਣ ਦਿੱਤਾ। ਮੈਂ ਕੁਝ ਕੁ ਪੰਜਾਬੀ ਮਾਸਕ-ਪੱਤਰਾਂ ਰਾਹੀਂ *ਭਗਤ-ਬਾਣੀ ਸਟੀਕ* ਛਾਪਣ ਦਾ ਸੰਕਲਪ ਪਰਗਟ ਭੀ ਕੀਤਾ, ਪਰ ਪੰਜ ਸਤ ਸੱਜਣਾਂ ਨੇ ਹੀ ਮੇਰੇ ਇਸ ਉੱਦਮ ਦੀ ਹਾਮੀ ਭਰੀ, ਜਿਸ ਕਰਕੇ ਮੇਰਾ ਸੰਕਲਪ ਮੇਰੇ ਮਨ ਵਿਚ ਹੀ ਰਹਿ ਗਿਆ।

ਅਣ-ਛਪੀਆਂ ਚੀਜ਼ਾਂ ਪਈਆਂ ਰਹਿਣ ਨਾਲ ਅਗਾਂਹ ਹੋਰ ਲਿਖਣ ਦਾ ਉਤਸ਼ਾਹ ਮਾਰੇ ਜਾਣ ਦਾ ਡਰ ਹੁੰਦਾ ਹੈ। ਇਹ ਭੀ ਮੈਨੂੰ ਪੁਜਦਾ ਨਹੀਂ ਸੀ। ਸੋ, *ਭਗਤ-ਬਾਣੀ ਸਟੀਕ* ਦੇ ਛਾਪਣ ਦਾ ਖ਼ਿਆਲ ਹਾਲਾਂ ਛੱਡ ਕੇ, ਲੇਖਾਂ ਦਾ ਇਕ ਸੰਗ੍ਰਹਿ ਹੀ ਛਾਪ ਰਿਹਾ ਹਾਂ।

ਮਜ਼ਮੂਨ ਅਨੁਸਾਰ ਇਹ ਲੇਖ ਤਿੰਨ ਹਿੱਸਿਆਂ ਵਿਚ ਵੰਡੇ ਗਏ ਹਨ।

ਪਹਿਲਾ ਹਿੱਸਾ 'ਧਰਮ ਅਤੇ ਫ਼ਿਲਾਸਫ਼ੀ' ਬਾਰੇ ਹੈ। ਦੂਜੇ ਹਿੱਸੇ ਵਿਚ ਇਕ ਲੇਖ ਗੁਰ-ਇਤਿਹਾਸ ਦੀ ਇਕ ਘਟਨਾ ਬਾਰੇ ਹੈ, ਜੋ ਗੁਰੂ ਅਮਰਦਾਸ ਜੀ ਵਲੋਂ ਬੀਬੀ ਭਾਨੀ ਜੀ ਨੂੰ ਗੁਰ-ਗੱਦੀ ਦਾ 'ਵਰ' ਦੇਣਾ ਦੱਸਦੀ ਹੈ। ਦੂਜੇ ਲੇਖ ਵਿਚ ਮੈਂ ਲਫ਼ਜ਼ 'ਮਹਲਾ' ਦਾ ਉੱਚਾਰਨ ਤੇ ਅਰਥ ਦੀ ਵਿਸਥਾਰ ਨਾਲ ਵਿਚਾਰ ਪੇਸ਼ ਕੀਤੀ ਹੈ। ਇਸ ਇਕ ਅਤਿ ਸਾਦਾ ਜਿਹੀ ਗੱਲ ਵਲੋਂ ਭੀ ਹੋ ਰਹੀ ਲਾ-ਪਰਵਾਹੀ ਬੜੀ ਹਾਸੋ-ਹੀਣੀ ਹੈ, ਤੇ ਮੈਂ ਪਾਠਕਾਂ ਦਾ ਧਿਆਨ ਇਸ ਪਾਸੇ ਦਿਵਾਣਾ ਜ਼ਰੂਰੀ ਸਮਝਿਆ ਹੈ। ਤੀਜੇ ਹਿੱਸੇ ਵਿਚ ਇਕ ਫੁਟਕਲ ਲੇਖ ਹੈ।

ਇਹ ਸਾਰੇ ਲੇਖ ਵਖ ਵਖ ਸਮਿਆਂ ਦੇ ਲਿਖੇ ਹੋਏ ਹਨ; ਤੇ ਹੁਣ ਇਹਨਾਂ ਨੂੰ ਇਕੋ ਥਾਂ ਛਾਪਣ ਲਗਿਆਂ ਮੈਂ ਇਹਨਾਂ ਵਿਚ ਕੋਈ ਵਧਾ-ਘਟਾ ਨਹੀਂ ਕਰ ਸਕਿਆ। ਲੇਖ 'ਅਰਦਾਸ ਅਰਜ਼ੋਈ ਦੀਆਂ ਬਰਕਤਾਂ' ਮਾਸਕ ਪੱਤਰ 'ਅੰਮ੍ਰਿਤ' ਦੇ ਅੰਕਾਂ ਵਿਚ ਮਾਰਚ ਤੋਂ ਜੁਲਾਈ ੧੯੩੧ ਤਕ ਛਪਦਾ ਰਿਹਾ। 'ਸਰਬੱਤ ਦਾ ਭਲਾ' ਅਤੇ 'ਫਰੀਦਾ ਖਾਲਕੁ ਖਲਕ ਮਹਿ' ਮਈ ਤੇ ਅਗਸਤ ੧੯੪੬ ਵਿਚ ਲਿਖੇ ਗਏ ਸਨ। ਲੇਖ 'ਖੈਰੁ ਦੀਜੈ ਬੰਦਗੀ' ਅਤੇ 'ਰੱਬੀ ਪੈਂਡਾ ਤੇ ਦਲੀਲਾਂ ਦੇ ਘੋੜੇ' ਜੁਲਾਈ ੧੯੪੯ ਵਿਚ ਲਿਖੇ ਸਨ। 'ਮਨੁ ਦੇ ਰਾਮੁ ਲੀਆ ਹੈ ਮੋਲਿ' ਮਾਰਚ ੧੯੪੯ ਵਿਚ ਲਿਖਿਆ ਗਿਆ ਸੀ। 'ਘਰ ਵਿਚ ਹੀ ਗੁਰਿਆਈ' ਅਗਸਤ ੧੯੪੬ ਵਿਚ ਲਿਖਿਆ ਸੀ। 'ਨੌ-ਜੁਆਨਾਂ ਦੀ ਗੁਰਬਾਣੀ ਵਲੋਂ ਬੇ-ਰੁਖ਼ੀ' ਨਵੰਬਰ ੧੯੪੯ ਦੇ 'ਆਸ਼ਾ' ਦੇ ਇਕ ਪਰਚੇ ਵਿਚ ਛਪਿਆ ਸੀ।

ਫ਼ਰਵਰੀ ੧੪, ੧੯੫੧ **ਸਾਹਿਬ ਸਿੰਘ**

ਦੂਜੀ ਵਾਰੀ ਹੁਣ 'ਸਿੰਘ ਬ੍ਰਦਰਜ਼' ਛਾਪ ਰਹੇ ਹਨ। ਧੰਨਵਾਦ!

੧੫.੮.੧੯੬੧ **ਸਾਹਿਬ ਸਿੰਘ**

# ਮਨੁ ਦੇ ਰਾਮੁ ਲੀਆ ਹੈ ਮੋਲਿ

*(ਗਉੜੀ ਕਬੀਰ ਜੀ)*

ਸੰਮਤ ੧੭੬੨ ਦਾ ਜ਼ਿਕਰ ਹੈ। ਕਲਗੀਧਰ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਮੁਕਤਸਰ ਸਾਹਿਬ ਦੇ ਜੁੱਧ ਤੋਂ ਪਿਛੋਂ ਤਲਵੰਡੀ ਸਾਬੋ ਕੀ ਟਿਕੇ ਹੋਏ ਸਨ। ਇਹ ਥਾਂ ਰਿਆਸਤ ਪਟਿਆਲਾ ਵਿਚ ਹੈ, ਤੇ ਹੁਣ ਇਥੇ ਗੁਰਦੁਆਰਾ ਸ੍ਰੀ ਦਮਦਮਾ ਸਾਹਿਬ ਹੈ। ਤਲਵੰਡੀ ਦਾ ਚੌਧਰੀ ਡੱਲਾ ਬਾਹਰੇ ਵਿਚ ਬੜਾ ਤੁਰਨੇ-ਸਿਰ ਆਦਮੀ ਸੀ। ਇਸ ਨੇ ਬੜੇ ਪਿਆਰ ਨਾਲ ਸਤਿਗੁਰੂ ਜੀ ਦੀ ਸੇਵਾ ਕੀਤੀ। ਸਰਹੰਦ ਦੇ ਸੂਬੇ ਵਜ਼ੀਰ ਖ਼ਾਂ ਨੇ—ਜੋ ਛੋਟੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਦਾ ਅੱਤ ਨੀਵਾਂ ਕੁਕਰਮ ਕਰ ਚੁਕਾ ਹੋਇਆ ਸੀ ਤੇ ਹੁਣ ਉਸ ਨੀਚ-ਕਰਮ ਦੇ ਕਾਂਬੇ ਦਾ ਮਾਰਿਆ ਹੋਇਆ ਸਤਿਗੁਰੂ ਜੀ ਦਾ ਜਾਨੀ ਵੈਰੀ ਬਣਿਆ ਹੋਇਆ ਸੀ—ਉਸ ਵਜ਼ੀਰ ਖ਼ਾਂ ਨੇ ਚੌਧਰੀ ਡੱਲੇ ਨੂੰ ਕਈ ਡਰਾਵੇ ਦੇ ਭੇਜੇ ਕਿ ਤੂੰ ਮੁਗ਼ਲ ਬਾਦਸ਼ਾਹ ਦੇ ਬਾਗ਼ੀ ਗੁਰੂ ਨੂੰ ਸਾਡੇ ਹਵਾਲੇ ਕਰ ਦੇ, ਪਰ ਚੌਧਰੀ ਡੱਲਾ ਸਿਦਕ ਵਿਚ ਸਾਬਤ ਟਿਕਿਆ ਰਿਹਾ। ਤਲਵੰਡੀ ਤੋਂ ਸਰਹੰਦ ਦੀ ਵਿੱਥ ਮਸਾਂ ਸੌ ਕੁ ਮੀਲ ਹੋਵੇਗੀ। ਸੂਬੇ ਦੇ ਦਾਬੇ-ਡਰਾਵੇ ਫੋਕੇ ਹੀ ਨਹੀਂ ਸਨ। ਇਕ ਵਾਰੀ ਤਾਂ ਉਹ ਸਤਿਗੁਰੂ ਜੀ ਦਾ ਪਿੱਛਾ ਕਰ ਕੇ ਖਿਦਰਾਣੇ ਦੀ ਢਾਬ ਤਕ ਫ਼ੌਜ ਲੈ ਕੇ ਆਇਆ ਭੀ ਸੀ, ਪਰ ਤਦੋਂ ਉਸ ਨੂੰ ਭਾਂਜ ਖਾਣੀ ਪਈ ਸੀ। ਚੌਧਰੀ ਡੱਲੇ ਨੇ ਆਪਣੀ ਜਾਇਦਾਦ, ਆਪਣੀ ਜਾਨ ਤੇ ਆਪਣੀ ਦੁਨੀਆਵੀ ਇੱਜ਼ਤ ਨੂੰ ਖ਼ਤਰੇ ਵਿਚ ਪਾ ਲਿਆ, ਪਰ ਉਹ ਗੁਰੂ ਪਾਤਿਸ਼ਾਹ ਜੀ ਦੀ ਸੇਵਾ ਕਰਨ ਤੋਂ ਰਤਾ ਨਾ ਡੋਲਿਆ।

ਇਕ ਦਿਨ ਚੌਧਰੀ ਡੱਲੇ ਦੀ ਇਸ ਸੇਵਾ 'ਤੇ ਪ੍ਰਸੰਨ ਸਤਿਗੁਰੂ ਜੀ ਨੇ ਉਸ ਨੂੰ ਆਖਿਆ ਕਿ ਕੋਈ ਮਨ-ਲੋੜੀਂਦੀ ਦੁਨੀਆਵੀ ਵਡੱਪਣ ਦੱਸ, ਜੋ ਗੁਰੂ ਨਾਨਕ ਪਾਤਿਸ਼ਾਹ ਦੇ ਦਰ ਤੋਂ ਲੈ ਕੇ ਦੇਣ ਵਾਸਤੇ ਅਰਦਾਸ ਕਰੀਏ। ਡੱਲੇ ਨੇ ਹੱਥ ਜੋੜ ਕੇ ਅਰਜ਼ ਕੀਤੀ, "ਪਾਤਿਸ਼ਾਹ! ਦੁਨੀਆ ਦਾ ਰਾਜ-ਭਾਗ, ਬਾਗ਼-ਪਰਵਾਰ ਸਭ ਕੁਝ ਮਿਲਿਆ ਹੋਇਆ ਹੈ। ਜੇ ਤੁਸੀ ਮਿਹਰ ਕਰਨ ਲੱਗੇ ਹੋ ਤਾਂ ਆਪਣੇ ਚਰਨਾਂ ਵਿਚ ਬੈਠਣ ਲਈ ਇਕ ਪੀੜ੍ਹੀ ਜਿਤਨਾ ਥਾਂ ਦਿਉ। ਸਤਿਗੁਰੂ ਜੀ ਨੇ ਡੱਲੇ ਦੀ ਇਹ ਮੰਗ ਪੂਰੀ ਕਰਨ ਤੋਂ ਨਾਂਹ ਕਰ ਦਿੱਤੀ ਤੇ

ਆਖਿਆ ਕਿ ਤੂੰ ਗੁਰੂ ਦੀ ਸੇਵਾ ਵਿਚ ਸਿਰਫ਼ ਆਪਣੀ 'ਦੁਨੀਆ' ਭੇਟਾ ਕੀਤੀ ਹੈ; 'ਦੁਨੀਆ' ਦੇ ਵੱਟੇ 'ਦੁਨੀਆ' ਹੀ ਦਿੱਤੀ ਜਾ ਸਕਦੀ ਹੈ। ਤੇ ਗੁਰੂ ਦੇ ਨੇੜੇ ਹੋਣ ਲਈ ਸਰੀਰਕ ਨੇੜਤਾ ਕੁਝ ਨਹੀਂ ਸਵਾਰ ਸਕਦੀ। ਬਾਣੀ ਵਿਚ ਸਾਹਿਬ ਗੁਰੂ ਅਮਰਦਾਸ ਜੀ ਨੇ ਫ਼ੁਰਮਾਇਆ ਭੀ ਹੈ:

**ਗੁਰ ਸਭਾ ਏਵ ਨ ਪਾਈਐ, ਨਾ ਨੇੜੈ ਨਾ ਦੂਰਿ॥**
**ਨਾਨਕ ਸਤਿਗੁਰੁ ਤਾਂ ਮਿਲੈ, ਜਾ ਮਨੁ ਰਹੈ ਹਦੂਰਿ॥੨॥੪॥**

*(ਸਿਰੀਰਾਗੁ ਕੀ ਵਾਰ, ਪੰਨਾ ੮੪)*

ਦੁਨੀਆ ਦਾ ਹਰੇਕ ਵਪਾਰੀ ਇਹ ਗੱਲ ਜਾਣਦਾ ਹੈ ਕਿ ਹਰੇਕ ਸ਼ੈ ਦਾ ਆਪੋ-ਆਪਣਾ ਮੁੱਲ ਹੁੰਦਾ ਹੈ। ਕੋਈ ਸੌਦਾ-ਪੱਤਰ ਖ਼ਰੀਦਣ ਲੱਗੇ ਅਸੀ ਸਾਵੇਂ ਮੁੱਲ ਦੀਆਂ ਚੀਜ਼ਾਂ ਹੀ ਵਟਾਂਦੇ ਹਾਂ। ਗਾਹਕ ਹੱਥੋਂ ਨਕਦੀ ਦੇਂਦਾ ਹੈ ਤੇ ਸੌਦਾ-ਸੂਤ ਲੈਂਦਾ ਹੈ; ਹਟਵਾਣੀਆ ਸੌਦਾ ਦੇਂਦਾ ਹੈ ਤੇ ਉਸ ਦੇ ਵੱਟੇ ਦੀ ਨਕਦੀ ਲੈਂਦਾ ਹੈ। ਇਹ ਢੰਗ ਸਾਰੀ ਧਰਤੀ ਉੱਤੇ ਹੀ ਵਰਤੀਂਦਾ ਹੈ, ਤੇ ਇਸ ਨੂੰ ਹਰ ਕੋਈ ਠੀਕ ਸਮਝਦਾ ਤੇ ਆਖਦਾ ਹੈ।

ਆਤਮਕ ਦੁਨੀਆ ਵਿਚ ਭੀ ਆਤਮਕ ਸ਼ੈਆਂ ਦੇ ਵਪਾਰੀ ਆਤਮਕ ਸੌਦਾ ਖ਼ਰੀਦਦੇ ਹਨ। ਉਥੇ ਭੀ ਇਹੀ ਤਰੀਕਾ ਹੈ ਕਿ ਸਾਵੇਂ ਮੁੱਲ ਦੀਆਂ ਚੀਜ਼ਾਂ ਵਟਾਈਦੀਆਂ ਹਨ। ਪਰ ਆਤਮਕ ਗੁਣ ਤੇ ਦੁਨੀਆਵੀ ਪਦਾਰਥ ਦੋ ਵਖੋ ਵਖ ਕਿਸਮ ਦੇ ਤੇ ਵਖ ਵਖ ਮੁੱਲ ਦੇ ਸੌਦੇ ਹਨ। ਇਹਨਾਂ ਦਾ ਆਪੋ ਵਿਚ ਵਟਾਂਦਰਾ ਨਹੀਂ ਹੋ ਸਕਦਾ। ਪ੍ਰੇਮ ਇਕ ਆਤਮਕ ਵੱਖਰ ਹੈ, ਜਿਸ ਵਪਾਰੀ ਨੇ ਇਹ ਵੱਖਰ ਮੁੱਲ ਲੈਣਾ ਹੋਵੇ, ਉਸ ਨੂੰ ਮੁੱਲ ਵਜੋਂ ਉਹੀ ਨਕਦੀ ਦੇਣੀ ਪਏਗੀ ਜੋ ਆਤਮਕ ਦੁਨੀਆ ਦੀ ਮੰਡੀ ਵਿਚ ਚਲ ਸਕਦੀ ਹੈ। ਇਕ ਆਦਮੀ ਦਸ ਰੁਪਏ ਲੈ ਕੇ ਬਜ਼ਾਰੋਂ ਆਟਾ ਖ਼ਰੀਦ ਸਕਦਾ ਹੈ, ਕੱਪੜਾ ਮੁੱਲ ਲੈ ਸਕਦਾ ਹੈ, ਕਿਤਾਬਾਂ ਲੈ ਸਕਦਾ ਹੈ, ਦਸ ਰੁਪਏ ਦੇ ਕੇ ਉਹ ਦਸਾਂ ਰੁਪਇਆਂ ਦਾ ਆਟਾ, ਕਪੜਾ, ਕਿਤਾਬਾਂ ਆਦਿਕ ਲੈ ਲਏਗਾ, ਪਰ ਜੇ ਉਹੀ ਬੰਦਾ ਇਹੀ ਦਸ ਰੁਪਏ ਲੈ ਕੇ ਕਿਤੋਂ ਸਤ, ਸੰਤੋਖ, ਦਇਆ, ਧਰਮ, ਗ਼ਰੀਬੀ ਆਦਿਕ ਖ਼ਰੀਦਣ ਚੜ੍ਹ ਪਏ ਤਾਂ ਉਸ ਨੂੰ ਇਹ ਉੱਤਰ ਮਿਲੇਗਾ ਕਿ ਇਹ ਆਤਮਕ ਸ਼ੈਆਂ ਰੁਪਇਆਂ ਤੋਂ ਨਹੀਂ ਮਿਲ ਸਕਦੀਆਂ। ਆਤਮਕ ਸ਼ੈਆਂ ਤੇ ਦੁਨੀਆਵੀ ਚੀਜ਼ਾਂ ਦੇ ਸੁਭਾਵ ਆਪੋ ਵਿਚ ਨਹੀਂ ਰਲਦੇ, ਕਦੇ ਭੀ ਨਹੀਂ ਰਲ ਸਕਦੇ, ਇਹ ਆਪੋ ਵਿਚ ਵਟਾਈਆਂ ਨਹੀਂ ਜਾ ਸਕਦੀਆਂ। ਸਾਹਿਬ ਗੁਰੂ ਅਰਜਨ ਦੇਵ ਜੀ ਇਸ ਬਾਰੇ ਫ਼ੁਰਮਾਂਦੇ ਹਨ:

ਸੰਮਨ ਜਉ ਇਸ ਪ੍ਰੇਮ ਕੀ, ਦਮ ਕ੍ਹਿਹੁ ਹੋਤੀ ਸਾਟ॥
ਰਾਵਨ ਹੁਤੇ ਸੁ ਰੰਕ ਨਹਿ, ਜਿਨਿ ਸਿਰ ਦੀਨੇ ਕਾਟਿ॥੧॥

[ਦਮ ਕ੍ਹਿਹੁ—ਦੰਮਾਂ ਤੋਂ, ਧੰਨ ਤੋਂ। ਸਾਟ—ਵਟਾਂਦਰਾ।]

ਰੁਪਇਆਂ ਦੇ ਵੱਟੇ ਧਰਮ ਸੰਤੋਖ ਆਦਿਕ ਖ਼ਰੀਦਣ ਚੜ੍ਹੇ ਮਨੁੱਖ ਨੂੰ ਕੋਈ ਗਿਆਨਵਾਨ ਮਨੁੱਖ ਇਹ ਮੱਤ ਭੀ ਜ਼ਰੂਰ ਦੇਵੇਗਾ ਕਿ ਭਾਈ! ਇਹ ਗੁਣ ਵਿਹਾਝਣੇ ਜ਼ਰੂਰ ਚਾਹੀਦੇ ਹਨ, ਭਾਵੇਂ ਇਹ ਗੱਲ ਠੀਕ ਹੈ ਕਿ ਇਹ ਆਤਮਕ ਪਦਾਰਥ ਸੋਨੇ ਤੇ ਰੁਪਇਆਂ ਤੋਂ ਨਹੀਂ ਮਿਲ ਸਕਦੇ, ਫਿਰ ਭੀ ਇਹਨਾਂ ਨੂੰ ਖ਼ਰੀਦਣ ਲਈ ਕੁਝ ਨਾ ਕੁਝ ਦੇਣਾ ਹੀ ਪੈਂਦਾ ਹੈ। ਰੁਪਏ ਦੇ ਥਾਂ ਆਪਾ ਦੇਣਾ ਪੈਂਦਾ ਹੈ, ਸੁਆਰਥ ਦੇਣਾ ਪੈਂਦਾ ਹੈ। ਜਿਤਨਾ ਕੁ ਸੁਆਰਥ ਛੱਡੋਗੇ, ਉਤਨਾ ਕੁ ਧਰਮ, ਉਤਨਾ ਕੁ ਗਿਆਨ ਤੇ ਉਤਨਾ ਕੁ ਆਤਮਕ ਅਨੰਦ ਮਿਲ ਜਾਏਗਾ। ਮਿਲੇਗਾ ਭੀ ਤੁਰਤ ਉਸੇ ਵੇਲੇ, ਤੇ ਮਿਲੇਗਾ ਭੀ ਜ਼ਰੂਰ। ਧਨ ਦੇ ਵੱਟੇ ਆਤਮਕ ਜੀਵਨ, ਧਨ ਦੇ ਬਦਲੇ ਪ੍ਰਭੂ ਦਾ ਪਿਆਰ ਵਿਹਾਝਣ ਵਾਲੇ ਹੀ ਕਿਸੇ ਭੁੱਲੜ ਨੂੰ ਕਬੀਰ ਜੀ ਨੇ ਆਖਿਆ ਸੀ :

ਕੰਚਨ ਸਿਉ ਪਾਈਐ ਨਹੀ ਤੋਲਿ॥
ਮਨੁ ਦੇ ਰਾਮੁ ਲੀਆ ਹੈ ਮੋਲਿ॥੧॥
ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ॥
ਸਹਜ ਸੁਭਾਇ ਮੇਰਾ ਮਨੁ ਮਾਨਿਆ॥੧॥ਰਹਾਉ॥
ਬ੍ਰਹਮੈ ਕਥਿ ਕਥਿ ਅੰਤੁ ਨ ਪਾਇਆ॥
ਰਾਮ ਭਗਤਿ ਬੈਠੇ ਘਰਿ ਆਇਆ॥੨॥
ਕਹੁ ਕਬੀਰ ਚੰਚਲ ਮਤਿ ਤਿਆਗੀ॥
ਕੇਵਲ ਰਾਮ ਭਗਤਿ ਨਿਜ ਭਾਗੀ॥੩॥੧੯॥ *(ਗਉੜੀ, ਪੰਨਾ ੩੨੭)*

ਇਸ ਸ਼ਬਦ ਦਾ ਭਾਵ ਇਹ ਹੈ ਕਿ ਧਨ ਪਦਾਰਥ ਦੇ ਵੱਟੇ ਪਰਮਾਤਮਾ ਦਾ ਨਾਮ ਨਹੀਂ ਮਿਲ ਸਕਦਾ। ਜਿਸ ਮਨੁੱਖ ਨੇ ਆਪਾ-ਭਾਵ ਦੂਰ ਕੀਤਾ ਹੈ ਉਸ ਨੂੰ ਸਹਿਜ ਸੁਭਾਇ ਹੀ ਪ੍ਰਭੂ ਆ ਮਿਲਦਾ ਹੈ। ਇਸ ਵੱਖਰ ਦੇ ਖ਼ਰੀਦਣ ਲਈ ਮਨ ਦੀ ਚੰਚਲਤਾ ਦੇਣੀ ਪੈਂਦੀ ਹੈ।

ਸ਼ੂਮ ਨੂੰ ਧਨ ਬਹੁਤ ਪਿਆਰਾ ਹੁੰਦਾ ਹੈ, ਉਹ ਜੋੜ ਜੋੜ ਕੇ ਸਾਂਭੀ ਜਾਂਦਾ ਹੈ। ਪਰ ਜੇ ਉਸ ਨੇ ਦੁਨੀਆ ਦੇ ਸੁਖ ਆਰਾਮ ਵਿਹਾਝਣੇ ਹਨ, ਤਾਂ ਉਸ ਨੂੰ ਧਨ ਹੱਥੋਂ ਛੱਡਣਾ ਹੀ ਪਏਗਾ। ਨਿੰਦਿਆ ਕਰਨ ਤੇ ਸੁਣਨ ਦਾ ਚਸਕਾ ਬੜਾ

ਹੀ ਮਿੱਠਾ ਹੈ, ਪਰਾਇਆ ਧਨ ਤੇ ਪਰਾਇਆ ਰੂਪ ਸੁਆਰਥੀ ਮਨੁੱਖ ਨੂੰ ਬੜੀ ਖਿੱਚ ਪਾਂਦੇ ਹਨ; ਪਰ ਜਦ ਤਕ ਮਨੁੱਖ ਪਰ-ਧਨ, ਪਰ-ਤਨ ਤੇ ਪਰਾਈ-ਨਿੰਦਾ ਆਦਿਕ ਦੇ ਚਸਕੇ ਛੱਡਣ ਨੂੰ ਤਿਆਰ ਨਹੀਂ ਹੁੰਦਾ, ਆਤਮਕ ਅਨੰਦ ਦੇਣ ਵਾਲੇ ਗੁਣ ਵਿਹਾਝੇ ਨਹੀਂ ਜਾ ਸਕਦੇ। ਗੁਣਾਂ ਦਾ ਵਟਾਂਦਰਾ ਰੁਪਇਆਂ ਨਾਲ ਨਹੀਂ ਹੋ ਸਕਦਾ, ਔਗੁਣਾਂ ਨਾਲ ਹੀ ਹੋ ਸਕਦਾ ਹੈ। ਸਾਹਿਬ ਫ਼ੁਰਮਾਂਦੇ ਹਨ:

**ਗੁਰਮੁਖਿ ਸਭੁ ਵਾਪਾਰੁ ਭਲਾ, ਜੇ ਸਹਜੇ ਕੀਜੈ ਰਾਮ॥**
**ਅਨਦਿਨੁ ਨਾਮੁ ਵਖਾਣੀਐ, ਲਾਹਾ ਹਰਿ ਰਸੁ ਪੀਜੈ ਰਾਮ॥**
**ਲਾਹਾ ਹਰਿ ਰਸੁ ਲੀਜੈ ਹਰਿ ਰਾਵੀਜੈ, ਅਨਦਿਨੁ ਨਾਮੁ ਵਖਾਣੈ॥**
**ਗੁਣ ਸੰਗ੍ਰਹਿ ਅਵਗਣ ਵਿਕਣਹਿ, ਆਪੈ ਆਪੁ ਪਛਾਣੈ॥**

*(ਵਡਹੰਸੁ ਮ: ੩ ਛੰਤ, ਪੰਨਾ ੫੬੮)*

**ਸੇ ਭਾਈ ਸੇ ਸਜਣਾ, ਜੋ ਸਚਾ ਸੇਵੰਨਿ॥**
**ਅਵਗਣ ਵਿਕਣਿ ਪਲ੍ਰਨਿ, ਗੁਣ ਕੀ ਸਾਝ ਕਰੰਨ੍ਹਿ॥੨੫॥**
**ਗੁਣ ਕੀ ਸਾਝ ਸੁਖੁ ਊਪਜੈ, ਸਚੀ ਭਗਤਿ ਕਰੇਨਿ॥**
**ਸਚੁ ਵਣੰਜਹਿ ਗੁਰ ਸਬਦ ਸਿਉ, ਲਾਹਾ ਨਾਮੁ ਲਏਨਿ॥੨੬॥**

*(ਸੂਹੀ ਮਹਲਾ ੩ ਘਰੁ ੧੦, ਪੰਨਾ ੭੫੬)*

**ਸਤਿਗੁਰੁ ਪੁਰਖੁ ਮਿਲਾਇ, ਅਵਗਣ ਵਿਕਣਾ ਗੁਣ ਰਵਾ ਬਲਿ ਰਾਮ ਜੀਉ॥**
**ਹਰਿ ਹਰਿ ਨਾਮੁ ਧਿਆਇ, ਗੁਰਬਾਣੀ ਨਿਤ ਨਿਤ ਚਵਾ ਬਲਿ ਰਾਮ ਜੀਉ॥**

*(ਸੂਹੀ ਮਹਲਾ ੪ ਛੰਤ, ਪੰਨਾ ੭੭੨-੭੩)*

ਹਟਵਾਣੀਆ ਰੁਪਇਆ ਲੈ ਕੇ ਸੌਦਾ ਵੇਚਦਾ ਹੈ, ਪਰ ਉਸ ਰੁਪਏ ਨੂੰ ਉਹ ਆਪਣੇ ਪਾਸ ਨੱਪ ਕੇ ਨਹੀਂ ਰੱਖਦਾ। ਸਿਆਣਾ ਵਪਾਰੀ ਉਹੀ ਹੈ, ਜੋ ਉਸ ਰੁਪਏ ਨਾਲ ਅਗਾਂਹ ਹੋਰ ਮਾਲ ਖ਼ਰੀਦੇ। ਵਣਜ-ਵਪਾਰ ਦਾ ਅਸਲ ਮਨੋਰਥ ਇਹ ਨਹੀਂ ਕਿ ਹਰੇਕ ਮਨੁੱਖ ਰੁਪਇਆ ਜੋੜਨ ਜੋਗਾ ਹੋ ਜਾਏ, ਵਪਾਰ ਨੇ ਤਾਂ ਹਰੇਕ ਕਿਸਮ ਦੇ ਸੌਦੇ-ਸੂਤ ਦੇ ਵਟਾਂਦਰੇ ਵਿਚ ਸਹੂਲਤ ਪੈਦਾ ਕਰਨੀ ਹੈ। ਰੁਪਇਆ ਇਸ ਵਟਾਂਦਰੇ ਵਿਚ ਵਸੀਲਾ ਹੈ। ਰੁਪਏ ਨੂੰ ਇਸ ਵਸੀਲੇ ਦੇ ਤੌਰ 'ਤੇ ਵਰਤਣ ਦੇ ਥਾਂ ਜੰਦਰੇ ਕੁੰਜੀ ਵਿਚ ਘੁੱਟ-ਨੱਪ ਕੇ ਰੱਖਣ ਵਾਲਾ ਸ਼ੂਮ ਰੁਪਏ ਦੀ ਕਦਰ ਕਰਨ ਦੇ ਥਾਂ ਬੇ-ਕਦਰੀ ਕਰਦਾ ਹੈ, ਲੱਖ-ਪਤੀ ਹੁੰਦਿਆਂ ਭੀ ਉਹ ਭੁੱਖ ਨੰਗ ਨਾਲ ਮਰ ਸਕਦਾ ਹੈ। ਜਿਸ ਦੇਸ਼ ਵਿਚ ਰੁਪਇਆ ਹੇਰ-ਫੇਰ ਵਿਚ ਖੁਲ੍ਹਾ ਆਉਂਦਾ ਰਹਿੰਦਾ ਹੈ, ਉਥੋਂ ਦੀ ਬਾਬਤ ਇਹ ਨਿਸਚਾ ਬਣ ਸਕਦਾ ਹੈ

ਕਿ ਉਥੇ ਰੋਜ਼ਾਨਾ ਜੀਵਨ ਦੀਆਂ ਲੋੜੀਂਦੀ ਚੀਜ਼ਾਂ ਆਮ ਤੌਰ 'ਤੇ ਸਭ ਲੋਕਾਂ ਤਕ ਅੱਪੜ ਰਹੀਆਂ ਹਨ। ਇਨਸਾਨੀ ਰੋਜ਼ਾਨਾ ਲੋੜੀਂਦੀਆਂ ਸ਼ੈਆਂ ਦਾ ਪਰਸਪਰ ਖੁਲ੍ਹਾ ਵਟਾਂਦਰਾ—ਬੱਸ! ਇਹੀ ਹੈ ਮੋਟਾ ਗੁਰ, ਵਪਾਰੀ ਦੁਨੀਆ ਦਾ।

ਇਸੇ ਗੁਰ ਨੂੰ ਆਤਮਕ ਮੰਡਲ ਵਿਚ ਭੀ ਵਰਤ ਵੇਖੀਏ। ਜਦੋਂ ਕੋਈ ਗੁਰਮੁਖ ਮਨੁੱਖ ਸਤ, ਸੰਤੋਖ, ਦਇਆ, ਧਰਮ, ਸੇਵਾ ਆਦਿਕ ਆਤਮਕ ਵਸਤਾਂ ਕਿਸੇ ਗਾਹਕ ਨੂੰ ਦੇਂਦਾ ਹੈ, ਉਸ ਨੂੰ ਇਹਨਾਂ ਦੇ ਵੱਟੇ ਆਤਮਕ ਅਨੰਦ ਮਿਲਦਾ ਹੈ, ਉਸ ਦੀ ਆਤਮਕ ਅਵਸਥਾ ਹੋਰ ਉੱਚੀ ਹੋਰ ਉੱਚੀ ਹੁੰਦੀ ਜਾਂਦੀ ਹੈ। ਸਾਹਿਬ ਫ਼ੁਰਮਾਂਦੇ ਹਨ :

**ਆਪਿ ਦ੍ਰਿੜੈ ਅਵਰਹ ਨਾਮੁ ਜਪਾਵੈ ॥**
**ਨਾਨਕ ਓਹੁ ਬੈਸਨੋ ਪਰਮ ਗਤਿ ਪਾਵੈ ॥** *(ਸੁਖਮਨੀ)*

ਪਰ ਉਸ ਗੁਰਮੁਖ ਨੇ ਇਹ ਆਤਮਕ ਖ਼ੁਸ਼ੀ ਆਪਣੇ ਪਾਸ ਘੁੱਟ-ਨੱਪ ਕੇ ਨਹੀਂ ਰੱਖ ਲੈਣੀ। ਇਹ ਦਾਤਿ ਭੀ ਉਸ ਨੇ ਸਤਸੰਗੀਆਂ ਵਿਚ ਵੰਡਣੀ ਹੈ ਤੇ ਸਤਸੰਗ ਵਿਚੋਂ ਉਸ ਦੇ ਵਟਾਂਦਰੇ ਵਿਚ ਹੋਰ ਆਤਮਕ ਵਸਤਾਂ ਮਿਲਦੀਆਂ ਹਨ। ਧਰਮ ਦਾ ਅਸਲ ਮਨੋਰਥ ਹੀ ਇਹ ਹੈ ਕਿ ਸਿਮਰਨ ਵਿਚ ਜੁੜਨ ਵਾਲਿਆਂ ਨੇ ਸਿਮਰਨ ਦੇ ਆਤਮਕ ਅਨੰਦ ਨੂੰ ਇਕਲ-ਵਾਂਜੇ ਬੈਠ ਕੇ ਆਪਣੇ ਅੰਦਰ ਹੀ ਲੁਕਾ ਨਹੀਂ ਰੱਖਣਾ। ਇਸ ਰੱਬੀ ਸਿੱਕੇ ਨੂੰ ਆਤਮਕ ਵਸਤਾਂ ਦੀ ਮੰਡੀ ਵਿਚ ਚਲਦੇ ਰੱਖਣਾ ਹੈ। ਸਾਹਿਬ ਫ਼ੁਰਮਾਂਦੇ ਹਨ :

**ਗੁਣਾ ਕਾ ਹੋਵੈ ਵਾਸੁਲਾ, ਕਢਿ ਵਾਸੁ ਲਈਜੈ ॥**
**ਜੇ ਗੁਣ ਹੋਵਨਿ ਸਾਜਨਾ, ਮਿਲਿ ਸਾਝ ਕਰੀਜੈ ॥**
**ਸਾਝ ਕਰੀਜੈ ਗੁਣਹ ਕੇਰੀ, ਛੋਡਿ ਅਵਗਣ ਚਲੀਐ ॥**
**ਪਹਿਰੇ ਪਟੰਬਰ ਕਰਿ ਅਡੰਬਰ, ਆਪਣਾ ਪਿੜੁ ਮਲੀਐ ॥**
**ਜਿਥੈ ਜਾਇ ਬਹੀਐ ਭਲਾ ਕਹੀਐ, ਝੋਲਿ ਅੰਮ੍ਰਿਤੁ ਪੀਜੈ ॥**
**ਗੁਣਾ ਕਾ ਹੋਵੈ ਵਾਸੁਲਾ, ਕਢਿ ਵਾਸੁ ਲਈਜੈ ॥੩॥੧॥੪॥**

*(ਸੂਹੀ ਮਹਲਾ ੧ ਛੰਤ)*

ਆਤਮਕ ਮੰਡਲ ਦਾ ਇਹ ਵਪਾਰ ਹੈ ਹੀ ਅਜਿਹਾ ਕਿ ਜਿਉਂ ਜਿਉਂ ਇਸ ਵਿਚ ਪਰਸਪਰ ਸਾਂਝ ਵਧੇਗੀ, ਤਿਉਂ ਤਿਉਂ ਇਹ ਸਤ ਸੰਤੋਖ, ਦਇਆ, ਪਿਆਰ, ਆਦਿਕ ਆਤਮਕ ਵਸਤਾਂ ਹੋਰ ਵਧਦੀਆਂ ਹਨ, ਹੋਰ ਵਧਦੀਆਂ ਹਨ; ਅਵਗੁਣ ਵਿਕਦੇ ਜਾਂਦੇ ਹਨ, ਝੜਦੇ ਜਾਂਦੇ ਹਨ। ਬੱਸ! ਕਿਸੇ ਨੇ ਇਹ ਖ਼ਜ਼ਾਨਾ ਨੱਪ ਕੇ

ਵੱਖਰੇ ਨਹੀਂ ਹੋ ਬੈਠਣਾ। ਹਜ਼ੂਰ ਫ਼ੁਰਮਾਂਦੇ ਹਨ:

**ਹਮ ਧਨਵੰਤ ਭਾਗਠ ਸਚ ਨਾਇ॥**
**ਹਰਿ ਗੁਣ ਗਾਵਹ ਸਹਜਿ ਸੁਭਾਇ॥੧॥ਰਹਾਉ॥**
**ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥**
**ਤਾ ਮੇਰੈ ਮਨਿ ਭਇਆ ਨਿਧਾਨਾ॥੧॥**
**ਰਤਨ ਲਾਲ ਜਾ ਕਾ ਕਛੂ ਨ ਮੋਲੁ॥**
**ਭਰੇ ਭੰਡਾਰ ਅਖੂਟ ਅਤੋਲ॥੨॥**
**ਖਾਵਹਿ ਖਰਚਹਿ ਰਲਿ ਮਿਲਿ ਭਾਈ॥**
**ਤੋਟਿ ਨ ਆਵੈ ਵਧਦੋ ਜਾਈ॥੩॥**
**ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ॥**
**ਸੁ ਏਤੁ ਖਜਾਨੈ ਲਇਆ ਰਲਾਇ॥੪॥੩੧॥੧੦੦॥**

*(ਗਉੜੀ ਗੁਆਰੇਰੀ ਮ: ੫, ਪੰਨਾ ੧੮੫-੮੬)*

ਆਤਮਕ ਗੁਣਾਂ ਦਾ ਇਹ ਖ਼ਜ਼ਾਨਾ ਜਿਸ ਵਡਭਾਗੀ ਨੂੰ ਮਿਲਦਾ ਹੈ, ਉਸ ਨੇ ਆਪ ਭੀ ਵਰਤਣਾ ਹੈ ਤੇ ਹੋਰਨਾਂ ਨਾਲ ਰਲ-ਮਿਲ ਕੇ ਖ਼ਰਚਣਾ ਭੀ ਹੈ। ਰਲ-ਮਿਲ ਖ਼ਰਚਿਆਂ ਇਹ ਖ਼ਜ਼ਾਨਾ ਹੋਰ ਵਧਦਾ ਹੈ, ਹੋਰ ਵਧਦਾ ਹੈ। ਪਰ ਜੋ ਸੁਆਰਥੀ ਬੰਦਾ ਇਸ ਆਤਮਕ ਅਨੰਦ ਨੂੰ ਸਿਰਫ਼ ਆਪਣੇ ਪਾਸ ਸਾਂਭ ਰੱਖਣਾ ਚਾਹੁੰਦਾ ਹੈ, ਆਤਮ-ਵਪਾਰ ਦੀ ਦੁਨੀਆ ਵਿਚ ਉਸ ਨੂੰ ਸ਼ੂਮ ਸਮਝਿਆ ਜਾਂਦਾ ਹੈ। ਦੁਨੀਆ ਦੀ ਦੌਲਤ ਹੁੰਦਿਆਂ ਸੁੰਦਿਆਂ ਸ਼ੂਮ ਭੁੱਖ ਨੰਗ ਨਾਲ ਮਰਦਾ ਹੈ, ਤੇ ਉਸ ਦਾ ਧਨ ਦੱਬਿਆ ਹੀ ਰਹਿ ਜਾਂਦਾ ਹੈ, ਉਸ ਦੇ ਆਪਣੇ ਕੰਮ ਨਹੀਂ ਆਉਂਦਾ। ਇਸੇ ਤਰ੍ਹਾਂ ਆਤਮਕ ਦੁਨੀਆ ਦਾ ਸ਼ੂਮ ਸਿਮਰਨ-ਭਗਤੀ ਦੀ ਦੌਲਤ ਨੂੰ ਆਪਣੇ ਅੰਦਰ ਹੀ ਲੁਕਾ ਲੁਕਾ ਰੱਖਦਾ ਹੈ, ਇਸ ਦੌਲਤ ਦੀ ਕਦਰ ਕਰਨ ਦੇ ਥਾਂ ਉਹ ਸ਼ੂਮ ਸਗੋਂ ਪੁੱਜ ਕੇ ਇਸ ਦੀ ਬੇ-ਕਦਰੀ ਕਰਦਾ ਹੈ, ਤੇ ਜਿਸ ਆਤਮਕ ਅਨੰਦ ਨੂੰ ਸਾਂਭ ਸਾਂਭ ਕੇ ਰੱਖਣ ਦੇ ਤਰਲੇ ਲੈਂਦਾ ਹੈ ਉਹ ਭੀ ਗਵਾ ਬੈਠਦਾ ਹੈ, ਕਿਉਂਕਿ ਖ਼ਲਕਤਿ ਤੋਂ, ਸੰਗਤਿ ਤੋਂ ਨਿਵੇਕਲਾ ਹੋ ਕੇ ਬੈਠਣ ਦੇ ਜਤਨ ਕਰਦਿਆਂ ਕਰਦਿਆਂ ਦਇਆ, ਹਮਦਰਦੀ, ਮਿੱਠ-ਬੋਲਤਾ, ਪਿਆਰ ਆਦਿਕ ਦੇ ਗੁਣ ਪਲ੍ਰਨ ਦੇ ਥਾਂ ਉਸ ਦੇ ਅੰਦਰ ਰੁੱਖਾ-ਪਨ, ਵਖੇਵਾਂ, ਕੌੜਾ-ਪਨ ਆਦਿਕ ਦੇ ਔਗੁਣ ਜੰਮਣੇ ਸ਼ੁਰੂ ਹੋ ਜਾਣਗੇ। ਜਿਸ ਦੇਸ ਦੇ ਆਤਮ-ਵਣਜਾਰੇ ਆਮ ਜਨਤਾ ਤੋਂ ਤਰੱਠ ਕੇ ਪਹਾੜਾਂ ਦੀਆਂ ਗੁਫਾਂ ਜਾਂ ਜੰਗਲਾਂ ਦੇ ਖੂੰਜਿਆਂ ਵਿਚ ਜਾ ਬੈਠਦੇ ਹਨ, ਉਥੇ ਆਤਮਕ ਸ਼ੈਆਂ ਦਾ ਜਨਤਾ ਵਿਚ ਪਰਸਪਰ ਆਮ

ਵਟਾਂਦਰਾ ਰੁਕ ਜਾਂਦਾ ਹੈ, ਉਥੇ ਜਨਤਾ ਇਹਨਾਂ ਲੋੜੀਂਦੀਆਂ ਆਤਮਕ ਸ਼ੈਆਂ ਤੋਂ ਵਾਂਜੀ ਰਹਿ ਜਾਂਦੀ ਹੈ। ਵਟਾਂਦਰੇ ਦਾ ਪ੍ਰਵਾਹ ਮੁੱਕ ਜਾਣ ਕਰਕੇ ਪਹਾੜੀਂ ਜੰਗਲੀਂ ਬੈਠੇ ਆਤਮ-ਵਣਜਾਰਿਆਂ ਦੇ ਹਿਰਦਿਆਂ ਦੇ ਆਤਮਕ ਚਸ਼ਮੇ ਭੀ ਸੁੱਕ ਜਾਂਦੇ ਹਨ, ਉਥੇ ਭੀ ਦਇਆ ਤੇ ਪਿਆਰ ਦੀ ਹਰਿਆਵਲ ਦੇ ਥਾਂ ਰੁੱਖਾ-ਪਨ ਤੇ ਕੋਰਾ-ਪਨ ਦੇ ਮਾਰੂਥਲਾਂ ਦੇ ਭੱਠ ਭਖਦੇ ਹਨ।

ਸਤਿਗੁਰੂ ਨਾਨਕ ਦੇਵ ਜੀ ਦੇ ਸਮੇ ਸਾਡੇ ਦੇਸ ਵਿਚ ਅਜਿਹੇ ਭੁੱਲੜ ਆਤਮ-ਵਣਜਾਰਿਆਂ ਦੀ ਬਥੇਰੀ ਗਿਣਤੀ ਸੀ, ਜੋ ਖ਼ਾਲਕ ਦੀ ਖ਼ਲਕਤਿ ਤੋਂ ਰੁੱਸ ਕੇ ਹਿਮਾਲਾ ਪਰਬਤ ਦੀਆਂ ਦੂਰ-ਦੁਰੇਡੀਆਂ ਗੁਫ਼ਾਂ ਵਿਚ ਸਮਾਧੀਆਂ ਲਾਈ ਬੈਠੇ ਆਪਣੇ ਸਰੀਰ ਨੂੰ ਕਈ ਤਰ੍ਹਾਂ ਦੇ ਕਸ਼ਟ ਦੇ ਦੇ ਕੇ ਆਪਣੇ ਵਲੋਂ ਆਤਮਕ ਦੌਲਤ ਨੂੰ ਆਪਣੇ ਅੰਦਰ ਸਾਂਭੀ ਬੈਠੇ ਸਨ। ਜਿਸ ਧਰਤੀ ਵਿਚ ਇਹ ਲੋਕ ਜੰਮੇ-ਪਲੇ ਸਨ ਉਸ ਦੇ ਵਸਨੀਕ ਪਰਾਈ ਗ਼ੁਲਾਮੀ ਵਿਚ ਕਈ ਕਿਸਮ ਦੇ ਅਨਾਦਰ ਤੇ ਦੁੱਖ ਸਹਿ ਰਹੇ ਸਨ, ਪਰ ਇਹਨਾਂ ਸੂਮਾਂ ਨੂੰ ਆਪਣੇ ਵਤਨ ਦੀਆਂ ਭੈਣਾਂ ਦੀ ਨਿਰਾਦਰੀ, ਵਤਨ ਦੇ ਭੁੱਖ-ਮਰਦੇ ਬੰਦਿਆਂ ਦੀ ਤਰਸ-ਜੋਗ ਹਾਲਤ ਕੋਈ ਚੋਭ ਨਹੀਂ ਸੀ ਲਾ ਸਕਦੀ। ਦੁਖੀਆਂ ਦਾ ਦਰਦ ਵੰਡਣ ਆਏ ਗੁਰੂ ਨਾਨਕ ਪਾਤਿਸ਼ਾਹ ਇਹਨਾਂ ਲੋਕਾਂ ਪਾਸ ਭੀ ਉਚੇਚੇ ਅੱਪੜੇ। ਇਹ ਸਿੱਧ ਇਸੇ ਗੱਲ ਵਿਚ ਫ਼ਖ਼ਰ ਤੇ ਧਾਰਮਿਕ ਵਡੱਪਣ ਸਮਝਦੇ ਸਨ ਕਿ ਇਹ ਹਿਮਾਲਾ ਦੀਆਂ ਉੱਚੀਆਂ ਬਰਫ਼ਾਨੀ ਚੋਟੀਆਂ ਤੇ ਗੁਫ਼ਾਂ ਵਿਚ ਨੰਗੇ ਰਹਿ ਸਕਦੇ ਸਨ। ਸਤਿਗੁਰੂ ਨਾਨਕ ਦੇਵ ਜੀ ਨੂੰ ਉਥੇ ਅੱਪੜਿਆ ਵੇਖ ਕੇ ਸਿੱਧ ਹੈਰਾਨ ਜਿਹੇ ਹੋਏ, ਤੇ :

**ਸਿਧ ਪੁੱਛਨਿ, ਸੁਣਿ ਬਾਲਿਆ ! ਕੌਣ ਸਕਤਿ ਤੁਹਿ ਏਥੇ ਲਿਆਈ।**

ਫਿਰ ਉਹਨਾਂ ਸਿੱਧਾਂ ਨੇ ਸਤਿਗੁਰੂ ਜੀ ਤੋਂ ਭਾਰਤ ਦੀ ਜਨਤਾ ਦਾ ਹਾਲ ਪੁੱਛਿਆ। ਸਤਿਗੁਰੂ ਜੀ ਨੇ ਬੜੇ ਸਾਫ਼ ਲਫ਼ਜ਼ਾਂ ਵਿਚ ਦੱਸਿਆ ਕਿ ਤੁਸੀ ਲੋਕ, ਜਿਨ੍ਹਾਂ ਨੂੰ ਭਲੇ ਬੁਰੇ ਦੀ ਕੁਝ ਸੂਝ ਪਈ ਸੀ, ਤੁਸੀ ਤਾਂ ਸੁਆਰਥੀ ਬਣ ਕੇ ਪਰਬਤਾਂ ਦੀਆਂ ਕੰਦਰਾਂ ਵਿਚ ਆ ਲੁਕੇ ਹੋ, ਜਨਤਾ ਨੂੰ ਜੀਵਨ ਦਾ ਸਹੀ ਰਾਹ ਕੌਣ ਦੱਸਦਾ ? ਸੋ, ਦੇਸ ਵਿਚ ਕੂੜ ਹੀ ਕੂੜ ਪਰਧਾਨ ਹੈ। ਹਾਂ, ਗਿਆਨ ਤੋਂ ਸੱਖਣੇ ਜੋਗੀ ਪਿੰਡੇ ਸੁਆਹ ਮਲਣ ਨੂੰ ਹੀ ਧਰਮ ਸਮਝ ਰਹੇ ਹਨ, ਤੇ ਲੋਕਾਂ ਪਾਸੋਂ ਸੇਵਾ-ਮਾਨਤਾ ਕਰਾ ਰਹੇ ਹਨ। ਰਾਜਿਆਂ ਹਾਕਮਾਂ ਦਾ ਫ਼ਰਜ਼ ਸੀ ਕਿ ਪਰਜਾ ਦੀ ਪਾਲਣਾ ਕਰਦੇ, ਪਰ ਉਹ ਤਾਂ ਉਲਟੇ ਗ਼ਰੀਬਾਂ ਦਾ ਲਹੂ ਪੀ ਰਹੇ ਹਨ, ਹਰ ਪਾਸੇ ਰਿਸ਼ਵਤ ਦਾ ਜ਼ੋਰ ਹੈ।

ਸਿੱਧਾਂ ਅਤੇ ਸਤਿਗੁਰੂ ਜੀ ਦੀ ਉਸ ਵਾਰਤਾਲਾਪ ਨੂੰ ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ 'ਵਾਰ' ਵਿਚ ਇਉਂ ਬਿਆਨ ਕੀਤਾ ਹੈ:

ਫਿਰ ਪੁੱਛਨਿ ਸਿਧ, ਨਾਨਕਾ ! ਮਾਤ ਲੋਕ ਵਿਚਿ ਕਿਆ ਵਰਤਾਰਾ॥
ਸਭ ਸਿਧੀਂ ਇਹ ਬੁਝਿਆ, ਕਲਿ ਤਾਰਨ ਨਾਨਕ ਅਵਤਾਰਾ॥
ਬਾਬੇ ਕਹਿਆ, ਨਾਥ ਜੀ ! ਸੱਚੁ ਚੰਦ੍ਰਮਾ, ਕੂੜੁ ਅੰਧਾਰਾ॥
ਕੂੜੁ ਅਮਾਵਸਿ ਵਰਤਿਆ, ਹਉ ਭਾਲਣ ਚੜਿਆ ਸੰਸਾਰਾ॥
ਪਾਪ-ਗਿਰਾਸੀ ਪਿਰਥਮੀ, ਧੌਲੁ ਖੜਾ ਧਰ ਹੇਠਿ ਪੁਕਾਰਾ॥
ਸਿਧ ਛਪਿ ਬੈਠੇ ਪਰਬਤੀਂ, ਕੌਣੁ ਜਗਤ ਕਉ ਪਾਰਿ ਉਤਾਰਾ॥
ਜੋਗੀ ਗਿਆਨ-ਵਿਹੂਣਿਆ ਨਿਸਿ ਦਿਨ ਅੰਗ ਲਗਾਇਨਿ ਛਾਰਾ॥
ਬਾਝੁ ਗੁਰੂ ਡੁੱਬਾ ਜਗੁ ਸਾਰਾ॥੨੯॥

ਕਲਿ ਆਈ ਕੁੱਤੇ ਮੁਹੀ, ਖਾਜੁ ਹੋਆ ਮੁਰਦਾਰੁ, ਗੁਸਾਈਂ॥
ਰਾਜੇ ਪਾਪ ਕਮਾਂਵਦੇ, ਉਲਟੀ ਵਾੜ ਖੇਤ ਕਉ ਖਾਈ॥
ਪਰਜਾ ਅੰਧੀ ਗਿਆਨ ਬਿਨੁ, ਕੂੜੁ ਕੁਸੱਤੁ ਮੁਖਹੁ ਅਲਾਈ॥
ਚੇਲੇ ਸਾਜ ਵਜਾਇੰਦੇ, ਨੱਚਨਿ ਗੁਰੂ ਬਹੁਤੁ ਬਿਧਿ ਭਾਈ॥
ਸੇਵਕ ਬੈਠਨਿ ਘਰਾਂ ਵਿਚਿ, ਗੁਰੁ ਉਠਿ ਘਰੀਂ ਤਿਨਾੜੇ ਜਾਈ॥
ਕਾਜ਼ੀ ਹੋਏ ਰਿਸ਼ਵਤੀ, ਵੱਢੀ ਲੈ ਕੇ ਹੱਕ ਗਵਾਈ॥
ਇਸਤ੍ਰੀ ਪੁਰਖੇ ਦਾਮ ਹਿਤੁ, ਭਾਵੈਂ ਆਇ ਕਿਥਾਊ ਜਾਈ॥
ਵਰਤਿਆ ਪਾਪੁ ਸਭਸ ਜਗ ਮਾਹੀ॥੩੦॥

ਆਪਣੇ ਦੇਸ ਦੀ ਤਰਸ-ਜੋਗ ਹਾਲਤ ਸੁਣ ਕੇ ਸਿੱਧਾਂ ਦੇ ਦਿਲ ਨੂੰ ਕੋਈ ਰਤਾ ਭਰ ਭੀ ਚੋਟ ਨਾ ਵੱਜੀ। ਕੋਰਾ-ਪਨ ਉਹਨਾਂ ਦੇ ਅੰਦਰ ਧਾਅ ਚੁਕਾ ਹੋਇਆ ਸੀ। ਪਰਬਤਾਂ ਦੀਆਂ ਉਚਾਈਆਂ ਦੇ ਉਹ ਰਮਣੀਕ ਨਜ਼ਾਰੇ ਛੱਡ ਕੇ ਦੁਖੀਆਂ ਦੇ ਦਰਦ ਵੰਡਣ ਲਈ ਉਹਨਾਂ ਲੋਕਾਂ ਨੇ ਭਲਾ ਕਾਹਨੂੰ ਆਉਣਾ ਸੀ? ਉਹ ਸਗੋਂ ਹੁਣ ਇਹ ਕੋਸ਼ਸ਼ ਕਰਨ ਲੱਗ ਪਏ ਕਿ ਕਿਸੇ ਨਾ ਕਿਸੇ ਤਰ੍ਹਾਂ ਸਤਿਗੁਰੂ ਨਾਨਕ ਦੇਵ ਜੀ ਭੀ ਉਹਨਾਂ ਤੋਂ ਮੰਤ੍ਰ ਲੈ ਕੇ ਉਥੇ ਹੀ ਟਿਕ ਜਾਣ। ਦਿਲ ਦੇ ਕੋਰਿਆਂ ਪਾਸ ਰਿੱਧੀ ਸਿੱਧੀ ਹੀ ਇਕ ਰਾਸ-ਪੂੰਜੀ ਸੀ, ਉਸ ਦੀ ਰਾਹੀਂ ਸਤਿਗੁਰੂ ਜੀ ਨੂੰ ਭਰਮਾਣ ਦੀ ਕੋਸ਼ਸ਼ ਕੀਤੀਓ ਨੇ। ਪਰ ਜਿਸ ਪਾਤਿਸ਼ਾਹ ਦਾ ਦਿਲ ਪਰਮਾਤਮਾ ਤੇ ਪਰਮਾਤਮਾ ਦੇ ਬੰਦਿਆਂ ਦੇ ਪਿਆਰ ਦੇ ਹੁਲਾਰੇ ਵਿਚ ਝੂਮ ਰਿਹਾ ਸੀ, ਉਸ ਨੂੰ ਕੌਣ ਭਰਮਾ ਸਕਦਾ ਸੀ? ਭਾਈ ਗੁਰਦਾਸ ਜੀ ਲਿਖਦੇ ਹਨ:

ਸਿੱਧੀਂ ਮਨੈ ਬਿਚਾਰਿਆ, ਕਿਵੈ ਦਰਸਨੁ ਇਹੁ ਲੇਵੈ ਬਾਲਾ॥
ਐਸਾ ਜੋਗੀ ਕਲੀ ਮਾਹਿ, ਹਮਰੈ ਪੰਥਿ ਕਰੈ ਉਜਿਆਲਾ॥
ਖੱਪਰੁ ਦਿੱਤਾ ਨਾਥ ਜੀ, ਪਾਣੀ ਭਰਿ ਲੈਵਣ ਉਠਿ ਚਾਲਾ॥
ਬਾਬਾ ਆਇਆ ਪਾਣੀਐ, ਡਿਠੇ ਰਤਨ ਜਵਾਹਰ ਲਾਲਾ॥
ਸਤਿਗੁਰੁ ਅਗਮੁ ਅਗਾਧੁ ਪੁਰਖੁ, ਕੇਹੜਾ ਝੱਲੇ ਗੁਰੂ ਦੀ ਝਾਲਾ?
ਫਿਰ ਆਇਆ ਗੁਰੁ, ਨਾਥ ਜੀ! ਪਾਣੀ ਠਉੜ ਨਹੀ ਉਸ ਤਾਲਾ॥
ਸ਼ਬਦਿ ਜਿਤੀ ਸਿਧ ਮੰਡਲੀ, ਕੀਤੋਸੁ ਆਪਣਾ ਪੰਥੁ ਨਿਰਾਲਾ॥
ਕਲਿਜੁਗਿ ਨਾਨਕ ਨਾਮੁ ਸੁਖਾਲਾ॥੩੧॥ (੧)

ਸਾਡੀ ਧਰਤੀ ਉੱਤੇ ਕਈ ਧਰਮ ਹਨ। ਇਹਨਾਂ ਦੇ ਵੱਖ-ਵੱਖ ਧਾਰਮਿਕ ਚਿੰਨ੍ਹ, ਵੱਖ ਵੱਖ ਰਸਮਾਂ-ਰੀਤਾਂ ਤੇ ਵਖ-ਵਖ ਮਰਯਾਦਾ ਹਨ। ਪਰ ਸਭਨਾਂ ਹੀ ਧਰਮਾਂ ਦਾ ਇਕ ਸਾਂਝਾ ਗੁਰ ਹੈ ਕਿ ਧਰਤੀ ਦੇ ਬੰਦੇ ਆਤਮਕ ਬਰਕਤਾਂ ਦਾ ਵਟਾਂਦਰਾ ਸਦਾ ਕਰਦੇ ਰਹਿਣ। ਉਹ ਆਤਮਕ ਬਰਕਤਾਂ ਕੀ ਹਨ? ਦਇਆ, ਭਰੱਪਣ, ਭਲੀ ਨੀਅਤ, ਹਮਦਰਦੀ, ਖਿਮਾ, ਜਿਰਾਂਦ, ਇਤਬਾਰ, ਸ਼ਾਂਤੀ, ਪਿਆਰ, ਤਰਸ ਆਦਿਕ। ਇਹ ਗੁਣ ਹਰੇਕ ਆਤਮਾ ਦੀ ਖ਼ੁਰਾਕ ਹਨ। ਜਿਸ ਜਿੰਦ ਨੂੰ ਇਹ ਖ਼ੁਰਾਕ ਨਹੀਂ ਮਿਲ ਰਹੀ, ਉਹ ਜਿੰਦ ਭੁੱਖ ਦੀ ਮਾਰੀ ਸੁੱਕਦੀ ਜਾਂਦੀ ਹੈ, ਥੋੜ੍ਹ-ਵਿਤੀ ਹੁੰਦੀ ਜਾਂਦੀ ਹੈ। ਜਿੰਦ ਦਾ ਇਹ ਭੋਜਨ, ਇਹ ਸੌਦਾ ਮਿਲ ਸਕਦਾ ਹੈ; ਪਰ ਮਿਲਦਾ ਹੈ ਓਸੇ ਹੱਟੀ ਤੋਂ, ਜਿਸ ਹੱਟੀ 'ਤੇ ਇਹ ਵਿਕ ਸਕਦਾ ਹੈ। ਮਿਲਦਾ ਭੀ ਮੁੱਲ ਤੋਂ ਹੀ ਹੈ, ਪਰ ਰੁਪਇਆਂ ਪੈਸਿਆਂ ਤੋਂ ਨਹੀਂ। ਇਸ ਸੌਦੇ ਦੇ ਵੱਟੇ ਨਿਰਦਇਤਾ, ਮੇਰ-ਤੇਰ, ਖੋਟ, ਈਰਖਾ, ਵੈਰ, ਹੋਛਾ-ਪਨ, ਕ੍ਰੋਧ, ਨਿੰਦਿਆ ਆਦਿਕ ਦੀ ਜਨਮਾਂ-ਜਨਮਾਂਤਰਾਂ ਤੋਂ ਸਾਂਭੀ ਹੋਈ ਰਾਸ ਪੂੰਜੀ ਦੇਣੀ ਪੈਂਦੀ ਹੈ। ਈਰਖਾ, ਨਿੰਦਿਆ ਆਦਿਕ ਤੋਂ ਜੋ ਸੁਆਦ ਆਉਂਦਾ ਹੈ, ਉਹ ਭੀ ਦੇਣਾ ਹੁੰਦਾ ਹੈ। ਬੱਸ! ਖੋਟ, ਨਿੰਦਿਆ, ਮੇਰ-ਤੇਰ ਆਦਿਕ ਦੀ ਜਿਤਨੀ ਜਿਤਨੀ ਨਕਦੀ ਹੱਥੋਂ ਛੱਡਦੇ ਜਾਵਾਂਗੇ, ਉਤਨਾ ਉਤਨਾ ਆਤਮਕ ਗੁਣਾਂ ਦਾ ਭੋਜਨ ਜਿੰਦ ਨੂੰ ਮਿਲਦਾ ਜਾਏਗਾ। ਪਰ ਇਹ ਜਨਮਾਂ-ਜਨਮਾਂਤਰਾਂ ਦੀ ਇਕੱਠੀ ਕੀਤੀ ਹੋਈ ਦੌਲਤ ਮਨੁੱਖ ਨੂੰ ਬੜੀ ਹੀ ਪਿਆਰੀ ਲੱਗਦੀ ਹੈ, ਇਹ ਦੌਲਤ ਖ਼ਰਚਣ ਨੂੰ ਜੀਅ ਨਹੀਂ ਕਰਦਾ। ਮੇਰ-ਤੇਰ ਦੇ ਕੇ ਸਹੋਦਰਤਾ ਮੁੱਲ ਲੈਣੀ, ਸਾੜਾ ਵੇਚ ਕੇ ਸ਼ਾਂਤੀ ਖ਼ਰੀਦਣੀ, ਨਿਰਦਇਤਾ ਤੋਂ ਦਇਆ-ਤਰਸ ਵਟਾਣਾ—ਹਰੇਕ ਬੰਦਾ ਆਪੋ ਆਪਣੇ ਨਿੱਤ ਦੇ ਜੀਵਨ ਵਿਚੋਂ, ਨਿੱਤ ਦੀ ਹੱਡ-ਬੀਤੀ ਵਿਚੋਂ ਨਿਰਨਾ ਕਰ ਕੇ ਵੇਖ ਲਏ, ਇਹ ਸੌਦਾ ਬੜਾ ਹੀ ਮਹਿੰਗਾ ਜਾਪਦਾ ਹੈ। ਕਿਸੇ ਦੀ ਨਿੰਦਿਆ

ਕਰਨ ਸੁਣਨ ਲੱਗੇ ਅਸੀ ਘੰਟਿਆਂ ਬੱਧੀ ਗੁਜ਼ਾਰ ਸਕਦੇ ਹਾਂ, ਕੋਲੋਂ ਘਿਉ ਦਾ ਘੜਾ ਡੁੱਲ੍ਹ ਜਾਏ ਤਾਂ ਬੇਸ਼ੱਕ ਡੁੱਲ੍ਹ ਜਾਏ। ਬਦਲਾ ਲੈਣ ਦਾ ਸੁਆਦ ਇਤਨਾ ਮਿੱਠਾ ਹੈ ਕਿ ਅਸੀ ਕਈ ਪੀੜ੍ਹੀਆਂ ਤਕ ਵੈਰ ਨਹੀਂ ਭੁਲਾਂਦੇ, ਕਤਲ-ਖ਼ੂਨ ਵਿਚ ਕੁਲਾਂ ਦੀਆਂ ਕੁਲਾਂ ਗ਼ਰਕ ਹੋ ਜਾਣ ਤਾਂ ਬੇਸ਼ੱਕ ਹੋ ਜਾਣ। ਆਤਮਕ ਮੰਡੀ ਦੇ ਇਹਨਾਂ ਖੋਟੇ ਸਿੱਕਿਆਂ ਨੂੰ ਮੁੜ ਮੁੜ ਸਾਂਭ ਕੇ ਰੱਖਣ ਦੀ ਸਾਡੀ ਇਸ ਮੂਰਖਤਾ ਦਾ ਜ਼ਿਕਰ ਕਰ ਕੇ ਕਬੀਰ ਜੀ ਪਰਮਾਤਮਾ ਅੱਗੇ ਇਸ ਬੇ-ਬਸੀ ਦਾ ਜ਼ਿਕਰ ਇਉਂ ਕਰਦੇ ਹਨ:

ਕਵਨ ਕਾਜ ਸਿਰਜੇ ਜਗ ਭੀਤਰਿ,
ਜਨਮਿ ਕਵਨ ਫਲੁ ਪਾਇਆ॥
ਭਵਨਿਧਿ ਤਰਨ ਤਾਰਨ ਚਿੰਤਾਮਣਿ,
ਇਕ ਨਿਮਖ ਨ ਇਹੁ ਮਨੁ ਲਾਇਆ॥੧॥
ਗੋਬਿੰਦ ਹਮ ਐਸੇ ਅਪਰਾਧੀ॥
ਜਿਨਿ ਪ੍ਰਭਿ ਜੀਉ ਪਿੰਡੁ ਥਾ ਦੀਆ,
ਤਿਸ ਕੀ ਭਾਉ ਭਗਤਿ ਨਹੀ ਸਾਧੀ॥੧॥ਰਹਾਉ॥
ਪਰ ਧਨੁ ਪਰ ਤਨੁ ਪਰਤੀ ਨਿੰਦਾ, ਪਰ ਅਪਬਾਦੁ ਨ ਛੂਟੈ॥
ਆਵਾਗਵਨੁ ਹੋਤੁ ਹੈ ਫੁਨਿ ਫੁਨਿ ਇਹੁ ਪਰਸੰਗੁ ਨ ਤੂਟੈ॥੨॥
ਜਿਹ ਘਰਿ ਕਥਾ ਹੋਤ ਹਰਿ ਸੰਤਨ,
ਇਕ ਨਿਮਖ ਨ ਕੀਨੋ ਮੈ ਫੇਰਾ॥
ਲੰਪਟ ਚੋਰ ਦੂਤ ਮਤਵਾਰੇ, ਤਿਨ ਸੰਗਿ ਸਦਾ ਬਸੇਰਾ॥੩॥
ਕਾਮ ਕ੍ਰੋਧ ਮਾਇਆ ਮਦ ਮਤਸਰ, ਏ ਸੰਪੈ ਮੋ ਮਾਹੀ॥
ਦਇਆ ਧਰਮੁ ਅਰੁ ਗੁਰ ਕੀ ਸੇਵਾ, ਏ ਸੁਪਨੰਤਰਿ ਨਾਹੀ॥੪॥

*(ਰਾਮਕਲੀ ਕਬੀਰ)*

ਸੋ, ਜਨਮਾਂ-ਜਨਮਾਂਤਰਾਂ ਦੀ ਇਕੱਠੀ ਕੀਤੀ ਹੋਈ ਵਿਕਾਰਾਂ ਦੀ ਰਾਸ-ਪੂੰਜੀ ਵਾਲੇ ਬੰਦੇ ਨੂੰ ਇਹ ਗੱਲ ਬੜੀ ਭਾਰੂ ਦਿੱਸਦੀ ਹੈ ਕਿ ਉਹ ਇਹ ਪੂੰਜੀ ਹੱਥੋਂ ਛੱਡੇ। ਹਰ ਰੋਜ਼ ਸਵੇਰੇ ਦੋ ਦੋ ਘੰਟੇ ਗੁਰਦੁਆਰੇ ਵਿਚ ਬੈਠਣ ਦੀ ਕੁਰਬਾਨੀ ਕਰ ਆਵਾਂਗੇ, ਸੰਗਮਰਮਰ ਦੀਆਂ ਸਿੱਲਾਂ ਲਵਾ ਦਿਆਂਗੇ, ਸੋਨੇ ਦੇ ਛਤਰ ਭੀ ਚੜ੍ਹਾ ਆਵਾਂਗੇ, ਦਿਨ ਦਿਹਾਰ 'ਤੇ ਅਖੰਡ ਪਾਠ ਭੀ ਕਰਾ ਦਿਆਂਗੇ, ਪਰ ਉਸ ਅਸਲ ਰਾਸ-ਪੂੰਜੀ ਨੂੰ ਹੱਥ ਪਾਣ ਨੂੰ ਤਿਆਰ ਨਹੀਂ ਹੋ ਸਕਾਂਗੇ।

ਹਾਂ, ਇਕ ਗੱਲ ਹੋਰ ਭੀ ਹੈ। ਕਈ ਸਰਦੇ-ਪੁਜਦੇ ਮਾਪੇ ਆਪਣੇ ਬੱਚਿਆਂ

ਨੂੰ ਰੋਜ਼ਾਨਾ ਜੇਬ-ਖ਼ਰਚ ਲਈ ਨਕਦੀ ਦੇਂਦੇ ਹਨ। ਬੱਚਿਆਂ ਨੂੰ ਆਮ ਤੌਰ 'ਤੇ ਖਾਣ ਦਾ ਚਸਕਾ ਹੋਇਆ ਹੀ ਕਰਦਾ ਹੈ। ਸਾਹਮਣੇ ਵਿਕਦੀ ਸੁਆਦਲੀ ਚੀਜ਼ ਵੇਖ ਕੇ ਉਹ ਜੇਬ-ਖ਼ਰਚ ਦੇ ਮਿਲੇ ਪੈਸੇ ਘੁੱਟ ਕੇ ਸਾਂਭ ਰੱਖਣ—ਇਹ ਗੱਲ ਉਹਨਾਂ ਲਈ ਬਹੁਤ ਔਖੀ ਹੁੰਦੀ ਹੈ। ਕਈ ਬੱਚੇ ਸੰਜੂਹੜੇ ਸੁਭਾਵ ਦੇ ਭੀ ਹੋਇਆ ਕਰਦੇ ਹਨ। ਉਹ ਆਪਣੇ ਪੈਸੇ ਜੋੜਦੇ ਜਾਂਦੇ ਹਨ। ਉਹਨਾਂ ਦਾ ਪਿਆਰ ਪੈਸਿਆਂ ਨਾਲ ਬਣਦਾ ਜਾਂਦਾ ਹੈ। ਪੈਸੇ ਸਾਂਭ ਕੇ ਰੱਖਣ ਵਿਚ ਹੀ ਉਹਨਾਂ ਨੂੰ ਖ਼ੁਸ਼ੀ ਹੁੰਦੀ ਹੈ। ਪਰ ਅਜਿਹੇ ਬੱਚਿਆਂ ਉੱਤੇ ਭੀ ਐਸਾ ਸਮਾ ਆਉਂਦਾ ਹੈ ਜਦੋਂ ਉਹ ਕੋਈ ਐਸੀ ਚੀਜ਼ ਵੇਖਦੇ ਹਨ ਜਿਹੜੀ ਉਹਨਾਂ ਦੇ ਮਨ ਨੂੰ ਡਾਢੀ ਖਿੱਚ ਪਾਂਦੀ ਹੈ ਤੇ ਉਹ ਆਪਣੇ ਚਿਰ ਦੇ ਜੋੜੇ ਹੋਏ ਸਾਰੇ ਹੀ ਪੈਸੇ ਨਿਸੰਗ ਤੇ ਦਲੇਰ ਹੋ ਕੇ ਖ਼ਰਚ ਦੇਂਦੇ ਹਨ। ਅਜਿਹੇ ਵੇਲੇ ਕਿਸੇ ਦੀ ਭੀ ਕੋਈ ਸਿਖ-ਮਤਿ ਉਹਨਾਂ 'ਤੇ ਕਾਟ ਨਹੀਂ ਕਰਦੀ। ਮਾਪੇ ਬੇ-ਸ਼ੱਕ ਪ੍ਰੇਰਨ ਤੇ ਆਖਣ, "ਕਾਕਾ! ਰੁਪਏ ਐਵੇਂ ਨਹੀਂ ਗਵਾਈਦੇ। ਇਹ ਖਿਡੌਣਾ ਤੇਰੇ ਕਿਸ ਕੰਮ ਆਵੇਗਾ? ਇਹ ਮੋੜ ਦੇ ਤੇ ਆਪਣੇ ਪੈਸੇ ਵਾਪਸ ਲੈ ਲੈ।" ਪਰ ਬੱਚੇ ਦੀ ਨਵੀਂ ਲਗਨ, ਨਵੀਂ ਖਿੱਚ ਉਸ ਦੇ ਸੰਜੂਹੜੇ-ਪਨ ਨੂੰ ਹੁਣ ਕਿਤੇ ਨੇੜੇ ਨਹੀਂ ਢੁੱਕਣ ਦੇਂਦੀ। ਪਹਿਲਾਂ ਉਸ ਨੂੰ ਪੈਸੇ ਰੁਪਏ ਸੋਹਣੇ ਲੱਗਦੇ ਸਨ, ਹੁਣ ਉਸ ਨੇ ਇਕ ਐਸੀ ਚੀਜ਼ ਵੇਖੀ ਹੈ ਜੋ ਉਸ ਨੂੰ ਪੈਸਿਆਂ ਨਾਲੋਂ ਭੀ ਵਧੀਕ ਪਿਆਰੀ ਲੱਗੀ ਹੈ। ਕਈ ਦਿਨਾਂ ਦੇ ਜੋੜੇ ਹੋਏ ਪੈਸਿਆਂ ਤੋਂ ਉਹ ਚੀਜ਼ ਵਟਾ ਕੇ ਉਸ ਨੂੰ ਚਾਉ ਚੜ੍ਹ ਰਿਹਾ ਹੈ। ਕਦੇ ਮਾਂ ਨੂੰ ਵਿਖਾਂਦਾ ਹੈ, ਕਦੇ ਪਿਉ ਅੱਗੇ ਉਸ ਚੀਜ਼ ਦੀਆਂ ਸਿਫ਼ਤਾਂ ਕਰਦਾ ਹੈ।

ਆਤਮਕ ਦੁਨੀਆ ਵਿਚ ਭੀ ਕਈ ਵਾਰੀ ਐਸੀਆਂ ਗੱਲਾਂ ਵਾਪਰਦੀਆਂ ਰਹਿੰਦੀਆਂ ਹਨ। ਦਾਤੇ ਦੀ ਮਿਹਰ ਹੁੰਦੀ ਹੈ, ਕੋਈ ਐਸੀ ਝਲਕ ਵੱਜਦੀ ਹੈ ਕਿ ਜਨਮਾਂ ਦੇ ਇਕੱਠੇ ਕੀਤੇ ਹੋਏ ਕੁਝ ਸੁਭਾਵ ਦੀ ਪੂੰਜੀ ਦੇ ਕੇ ਉਸ ਰੱਬੀ ਝਲਕ ਦਾ ਸੌਦਾ ਖ਼ਰੀਦਣ ਨੂੰ ਤਿਆਰ ਹੋ ਪਈਦਾ ਹੈ। ਕੂੜ ਦੀਆਂ ਕੰਧਾਂ ਢਹਿ ਜਾਂਦੀਆਂ ਹਨ, ਪਹਿਲੇ ਸਾਰੇ ਵੈਲ ਫਿੱਕੇ ਲੱਗਣ ਲੱਗ ਪੈਂਦੇ ਹਨ। ਲੋਕ ਵੇਖ ਵੇਖ ਕੇ ਹੈਰਾਨ ਹੁੰਦੇ ਹਨ ਕਿ ਇਹ ਕੇਹੀ ਕਰਾਮਾਤ ਹੋਈ ਹੈ। ਨਿੰਦਿਆ, ਸਾੜਾ, ਕਾਮ, ਲੋਭ ਆਦਿਕ ਦੀਆਂ ਨਰਮ ਨਰਮ ਫਾਹੀਆਂ ਵਿਚੋਂ ਨਿਕਲਣਾ ਇਕ ਭਾਰੀ ਸੂਰਮਤਾ ਹੈ। ਪਰ ਇਸ ਜਗਤ-ਅਖਾੜੇ ਵਿਚ ਅਜਿਹੇ ਤਮਾਸ਼ੇ ਸੁਣਨ ਵੇਖਣ ਵਿਚ ਆ ਹੀ ਜਾਂਦੇ ਹਨ, ਜਿੱਥੇ ਕੋਈ ਸੂਰਮਾ ਜਨਮਾਂ ਜਨਮਾਂ ਦੀਆਂ ਸਾਂਭੀਆਂ ਪਿਆਰੀਆਂ ਵਾਦੀਆਂ ਨੂੰ ਲੱਤ ਮਾਰ ਕੇ ਇਤਨਾ ਮਹਿੰਗਾ ਸੌਦਾ ਮੁੱਲ ਲੈ ਲੈਂਦਾ ਹੈ।

ਫਿਰ ਭੀ, ਇਸ ਰਣ-ਭੂਮੀ ਵਿਚ ਕੋਈ ਦਮ ਨਹੀਂ ਮਾਰ ਸਕਦਾ। ਇੱਥੇ

ਤਿਲ੍ਹਕਣ-ਬਾਜ਼ੀ ਬਹੁਤ ਹੈ। ਅੰਦਰੋਂ ਹੀ ਬੇ-ਮਲੂਮੇ ਜਿਹੇ ਉਹ ਪੁਰਾਣੇ ਚਸਕੇ ਮੁੜ ਝਾਤੀਆਂ ਮਾਰਨ ਦੀ ਕੋਸ਼ਸ਼ ਕਰਦੇ ਹਨ, ਤੇ ਰਤਾ ਕੁ ਜਿਤਨਾ ਭੀ ਅਵੇਸਲਾ-ਪਨ ਸਾਰੀ ਬਣੀ-ਬਣਾਈ ਖੇਡ ਨੂੰ ਢਾਹ ਸਕਦਾ ਹੈ। ਤਾਹੀਏਂ ਭਗਤ ਰਵਿਦਾਸ ਜੀ ਇਸ ਖ਼ਤਰੇ ਵਲੋਂ ਸੁਚੇਤ ਕਰਦੇ ਹਨ, ਤੇ ਆਖਦੇ ਹਨ ਕਿ ਮਹਿੰਗੇ-ਮੁੱਲ ਖ਼ਰੀਦੇ ਹੋਏ ਇਸ ਸੌਦੇ ਦੀ ਜੇ ਖ਼ਾਸ ਧਿਆਨ ਨਾਲ ਰਾਖੀ ਨਾ ਕੀਤੀ ਗਈ, ਤਾਂ ਪਤਾ ਨਹੀਂ ਕਿਹੜੇ ਵੇਲੇ ਇਹ ਸਾਰੇ ਦਾ ਸਾਰਾ ਹੀ ਲੁੱਟਿਆ ਜਾਏ। ਭਗਤ ਜੀ ਲਿਖਦੇ ਹਨ :

**ਚਿਤਿ ਸਿਮਰਨੁ ਕਰਉ, ਨੈਨ ਅਵਿਲੋਕਨੋ,**
**ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ॥**
**ਮਨੁ ਸੁ ਮਧੁਕਰੁ ਕਰਉ, ਚਰਨ ਹਿਰਦੇ ਧਰਉ,**
**ਰਸਨ ਅੰਮ੍ਰਿਤ ਰਾਮ ਨਾਮ ਭਾਖਉ॥੧॥**
**ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ॥**
**ਮੈ ਤਉ ਮੋਲਿ ਮਹਗੀ ਲਈ ਜੀਅ ਸਟੈ॥੧॥ਰਹਾਉ॥**
**ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ,**
**ਭਾਵ ਬਿਨੁ ਭਗਤਿ ਨਹਿ ਹੋਇ ਤੇਰੀ॥**
**ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ,**
**ਪੈਜ ਰਾਖਹੁ ਰਾਜਾ ਰਾਮ ਮੇਰੀ॥੨॥** *(ਧਨਾਸਰੀ)*

(ਜਿਨਿ—ਮਤਾਂ। ਜਿਨਿ ਘਟੈ—ਮਤਾਂ ਘਟ ਜਾਏ, ਕਿਤੇ ਘਟ ਨਾ ਜਾਏ।)

ਭਾਵ, (ਮੈਨੂੰ ਡਰ ਰਹਿੰਦਾ ਹੈ ਕਿ) ਗੋਬਿੰਦ ਨਾਲ ਮੇਰੀ ਪ੍ਰੀਤਿ ਕਿਤੇ ਘਟ ਨਾ ਜਾਏ, ਮੈਂ ਤਾਂ ਬੜੇ ਮਹਿੰਗੇ ਮੁੱਲ (ਇਹ ਪ੍ਰੀਤਿ) ਲਈ ਹੈ, ਜਿੰਦ ਦੇ ਕੇ (ਇਹ ਪ੍ਰੀਤਿ) ਵਿਹਾਝੀ ਹੈ।੧।ਰਹਾਉ।

(ਤਾਹੀਏਂ ਮੇਰੀ ਅਰਜ਼ੋਈ ਹੈ ਕਿ) ਮੈਂ ਚਿੱਤ ਨਾਲ ਪ੍ਰਭੂ ਦਾ ਸਿਮਰਨ ਕਰਦਾ ਰਹਾਂ, ਅੱਖਾਂ ਨਾਲ ਉਸ ਦਾ (ਹਰ ਥਾਂ) ਦੀਦਾਰ ਕਰਦਾ ਰਹਾਂ, ਕੰਨਾਂ ਵਿਚ ਉਸ ਦੀ ਬਾਣੀ, ਉਸ ਦਾ ਸੋਹਣਾ ਜਸ ਭਰੀ ਰੱਖਾਂ, ਆਪਣੇ ਮਨ ਨੂੰ ਭੌਰਾ ਬਣਾਈ ਰੱਖਾਂ, ਉਸ ਦੇ ਚਰਨ (ਕਮਲ) ਹਿਰਦੇ ਵਿਚ ਟਿਕਾਈ ਰੱਖਾਂ, ਤੇ ਜੀਭ ਨਾਲ ਉਸ ਪ੍ਰਭੂ ਦਾ ਅਮਰ ਕਰਨ ਵਾਲਾ ਨਾਮ ਉਚਾਰਦਾ ਰਹਾਂ।

(ਪਰ ਇਹ) ਪ੍ਰੀਤਿ ਸਾਧ ਸੰਗਤਿ ਤੋਂ ਬਿਨਾ ਪੈਦਾ ਨਹੀਂ ਹੋ ਸਕਦੀ, ਤੇ ਹੇ ਪ੍ਰਭੂ ! ਪ੍ਰੀਤਿ ਤੋਂ ਬਿਨਾ ਤੇਰੀ ਭਗਤੀ ਨਹੀਂ ਹੋ ਸਕਦੀ। ਰਵਿਦਾਸ ਪ੍ਰਭੂ ਅੱਗੇ

ਇਕ ਅਰਦਾਸ ਕਰਦਾ ਹੈ—ਹੇ ਮੇਰੇ ਰਾਜਨ! ਹੇ ਮੇਰੇ ਰਾਮ! (ਮੈਂ ਤੇਰੀ ਸ਼ਰਨ ਆਇਆ ਹਾਂ) ਮੇਰੀ ਲਾਜ ਰੱਖੀਂ।

ਮੁੱਕਦੀ ਗੱਲ, ਆਤਮਕ ਗੁਣਾਂ ਦਾ ਸੌਦਾ ਸਾਧ ਸੰਗਤਿ ਦੇ ਹੱਟ ਤੋਂ ਹੀ ਵਿਹਾਝਿਆ ਜਾ ਸਕਦਾ ਹੈ। ਇਸ ਸੌਦੇ ਨੂੰ ਲੁੱਟੇ ਜਾਣ ਤੋਂ ਬ਼ਚਾਣ ਲਈ ਨਿੱਤ ਸਤਸੰਗ ਕਰਨਾ ਹੈ, ਜੀਭ ਨਾਲ ਆਤਮਕ ਗੁਣਾਂ ਦੇ ਸੋਮੇ ਪਰਮਾਤਮਾ ਨੂੰ ਯਾਦ ਕਰਦੇ ਰਹਿਣਾ ਹੈ, ਅੱਖਾਂ ਨਾਲ ਹਰ ਥਾਂ ਉਸੇ ਨੂੰ ਹੀ ਵੇਖਣਾ ਹੈ, (ਕੋਈ ਮਾੜਾ ਨਾ ਦਿੱਸੇ, ਕਿਸੇ ਨਾਲ ਵੈਰ-ਵਿਰੋਧ ਨਾ ਹੋਵੇ, ਕਿਸੇ ਨਾਲ ਠੱਗੀ-ਫ਼ਰੇਬ ਨਾ ਕਰੀਏ, ਸਭ ਦਾ ਭਲਾ ਲੋੜੀਏ ਕਿ ਕੋਈ ਗ਼ਰੀਬੀ ਤੇ ਅਨਪੜ੍ਹਤਾ ਵਿਚ ਰੁਲਦਾ ਨਾ ਰਹਿ ਜਾਏ) ਤੇ ਇਸ ਤਰ੍ਹਾਂ ਕਿਸੇ ਦੀ ਨਿੰਦਿਆ ਕੰਨਾਂ ਦੇ ਨੇੜੇ ਨਹੀਂ ਆਉਣ ਦੇਣੀ।

# ਰੱਬੀ ਪੈਂਡਾ ਤੇ ਦਲੀਲਾਂ ਦੇ ਘੋੜੇ

ਸੰਨ ੧੬੮੪-੮੫ ਦਾ ਜ਼ਿਕਰ ਹੈ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਰਿਆਸਤ ਨਾਹਨ ਵਿਚ ਗਏ ਹੋਏ ਸਨ। ਇਹ ਰਿਆਸਤ ਜਮਨਾ ਨਦੀ ਦੇ ਉਰਾਰਲੇ ਪਾਸੇ ਹੈ ਤੇ ਅਨੰਦਪੁਰ ਸਾਹਿਬ ਤੋਂ ਕੋਈ ਇਕ ਸੌ ਮੀਲ ਦੇ ਕਰੀਬ ਹੈ। ਇਥੇ ਹੀ ਹਜ਼ੂਰ ਨੇ ਜਮਨਾ ਦੇ ਕੰਢੇ 'ਤੇ ਇਹਨਾਂ ਭੁੱਲੜ ਪੱਥਰ-ਪੂਜ ਪਹਾੜੀਆਂ ਦੀ ਖ਼ਾਤਰ ਗੁਰੂ ਨਾਨਕ ਪਾਤਿਸ਼ਾਹ ਦੀ ਬਖ਼ਸ਼ੀ ਹੋਈ ਰੌਸ਼ਨੀ ਦਾ ਮੁਨਾਰਾ ਤਿਆਰ ਕੀਤਾ ਸੀ, ਜਿਸ ਦਾ ਨਾਮ ਸ੍ਰੀ ਪਾਉਂਟਾ ਸਾਹਿਬ ਹੈ। ਜਮਨਾ ਤੋਂ ਪਾਰਲੇ ਪਾਸੇ ਦੀ ਦੂਣ ਵਿਚ ਬਾਬਾ ਰਾਮ ਰਾਇ ਜੀ ਰਹਿੰਦੇ ਸਨ। ਐਸ਼੍ਵਰਜ ਪਰਤਾਪ ਬਹੁਤ ਸੀ; ਕੋਈ ਸਾਧਾਰਨ ਜਿਹੇ ਤਾਂ ਨਹੀਂ ਸਨ, ਬੰਦਗੀ ਤੇ ਕਰਣੀ ਵਾਲੇ ਸਨ। ਪਰ ਇਹ ਐਸ਼੍ਵਰਜ ਪਰਤਾਪ ਭੀ ਕਈ ਵਾਰੀ ਟਪਲਾ ਲੁਆ ਦੇਂਦਾ ਹੈ। ਕਿਸੇ ਅਭਾਗ ਸਮੇ ਖੁੰਝ ਗਏ ਹੋਏ ਸਨ। ਕਿਤਨਾ ਭੀ ਮਾਣ-ਆਦਰ ਪਿਆ ਹੋਵੇ, ਜਿਨ੍ਹਾਂ ਕਦੇ ਸੋਹਣੇ ਸਤਿਗੁਰੂ ਦੇ ਚਰਨ-ਕਮਲਾਂ ਦਾ ਭੌਰਾ ਬਣ ਵੇਖਿਆ ਹੋਵੇ, ਉਹਨਾਂ ਤੋਂ ਵਿਛੋੜੇ ਦਾ ਦਰਦ ਭੀ ਉਹੀ ਜਾਣ ਸਕਦੇ ਹਨ। ਪਰ ਸ਼ਾਇਦ ਇਹ ਚੰਦਰਾ ਮਾਣ-ਆਦਰ ਮੁੜ ਮਿਲਣ ਤੋਂ ਰੋਕਦਾ ਰਿਹਾ ਹੋਵੇ। ਹੁਣ ਜਦ ਸੁਣਿਓ ਨੇ ਕਿ ਸੋਹਣੇ ਸਾਈਂ ਆਪ ਹੀ ਆ ਅੱਪੜੇ ਹਨ, ਤੇ ਨੇੜੇ ਹੀ ਆ ਗਏ ਹਨ, ਸਭ ਖ਼ੁਦ-ਦਾਰੀਆਂ ਢਹਿ ਪਈਆਂ, ਜਿਤਨਾ ਹੀ ਵਿਛੋੜੇ ਦਾ ਸੱਲ ਡੂੰਘਾ ਹੋ ਚੁੱਕਾ ਸੀ, ਹੁਣ ਜਿੰਦ ਉਤਨੀ ਹੀ ਵਧੀਕ ਕਾਹਲੀ ਪਈ ਮੁੜ ਮਿਲਣ ਲਈ। ਇਤਿਹਾਸ ਵਿਚ ਲਿਖਿਆ ਹੈ, ਜਮਨਾ ਨਦੀ ਵਿਚ ਬਾਬਾ ਜੀ ਸ੍ਰੀ ਕਲਗੀਧਰ ਪਾਤਿਸ਼ਾਹ ਜੀ ਨੂੰ ਮਿਲੇ। ਆਪਣੇ ਡੇਰੇ ਤੋਂ ਤੁਰਨ ਲੱਗਿਆਂ ਕੁਝ ਸੇਵਕ ਭੀ ਨਾਲ ਲੈ ਆਏ ਸਨ, ਉਹ ਜਮਨਾ ਦੇ ਪਾਰਲੇ ਕੰਢੇ ਖਲੋਤੇ ਰਹੇ। ਇਧਰੋਂ ਸਤਿਗੁਰੂ ਜੀ ਦੇ ਨਾਲ ਭੀ ਕੁਝ ਸਿਖ ਗਏ ਹੋਏ ਸਨ, ਜੋ ਜਮਨਾ ਦੇ ਉਰਲੇ ਪਾਸੇ ਖੜੇ ਰਹੇ। ਪਰ ਇਕ ਅਜਬ ਖੇਡ ਭੀ ਵਰਤੀ। ਬਾਬਾ ਰਾਮ ਰਾਇ ਜੀ ਦੇ ਸੇਵਕਾਂ ਨੇ ਇਸ ਖ਼ਿਆਲ ਨਾਲ ਕਿ ਅਸੀਂ ਬਾਬਾ ਜੀ ਤੋਂ ਬਿਨਾ ਕਿਸੇ ਹੋਰ ਨੂੰ ਨਹੀਂ ਮੰਨਦੇ, ਜਮਨਾ ਦੇ ਕੰਢੇ ਅੱਪੜ ਕੇ ਸਤਿਗੁਰੂ ਜੀ ਵਲ ਪਿੱਠ ਕਰ ਦਿੱਤੀ। ਸਤਿਗੁਰੂ ਜੀ ਦੇ ਸਿਖ

ਸਨਮੁਖ ਹੀ ਟਿਕੇ ਰਹੇ ਤੇ ਵਿਛੜੀ ਰੂਹ ਦੇ ਮੁੜ ਹੋਏ ਮਿਲਾਪ ਨੂੰ ਬੜੇ ਸ਼ੌਂਕ ਨਾਲ ਵੇਖ ਕੇ ਆਤਮਕ ਹੁਲਾਰੇ ਲੈਂਦੇ ਰਹੇ। ਬਾਅਦ ਵਿਚ ਗੱਲ-ਬਾਤ ਹੋਣ 'ਤੇ ਗੁਰਸਿੱਖਾਂ ਨੇ ਦੱਸਿਆ ਸੀ—ਪਾਤਿਸ਼ਾਹ! ਜਿਧਰ ਵੇਖਦੇ ਹਾਂ, ਤੂੰ ਹੀ ਦਿੱਸਦਾ ਹੈਂ? ਨਫ਼ਰਤ ਕਿਸ ਤੋਂ ਕਰੀਏ? ਤੇ ਮੂੰਹ ਕਿਸ ਵੱਲੋਂ ਮੋੜੀਏ?

ਭਾਗਾਂ ਦੀ ਗੱਲ ਹੈ! ਜਿਸ ਉੱਤੇ ਮੌਲਾ ਦੀ ਮਿਹਰ ਹੋਵੇ ਉਹ ਆਪਣੇ ਦੀਨ ਦੁਨੀਆ ਦੇ ਵਾਲੀ ਗੁਰੂ ਨਾਲ ਮਿਲ ਕੇ ਇਉਂ ਹੀ ਗਾਉਂਦਾ ਹੈ:

**ਤੁਧੁ ਬਿਨੁ ਦੂਜਾ ਨਾਹੀ ਕੋਇ॥**
**ਤੂ ਕਰਤਾਰੁ ਕਰਹਿ ਸੋ ਹੋਇ॥.....**
**ਹੈ ਤੂ ਹੈ ਤੂ ਹੋਵਨਹਾਰ॥**
**ਅਗਮ ਅਗਾਧਿ ਊਚ ਆਪਾਰ॥.....**
**ਜੋ ਦੀਸੈ ਸੋ ਤੇਰਾ ਰੂਪੁ॥**
**ਗੁਣ ਨਿਧਾਨ ਗੋਵਿੰਦ ਅਨੂਪ॥.....॥੪॥੨॥** *(ਤਿਲੰਗ ਮਹਲਾ ੫)*

ਪਰ ਇਹ ਸਾਦਾ ਜਿਹੀ ਜਾਪਦੀ ਖੇਡ ਅਸਲ ਵਿਚ ਹੈ ਬੜੀ ਔਖੀ। ਯਕੀਨ ਨਹੀਂ ਬੱਝਦਾ ਕਿ ਉਹ ਦਾਤਾ ਹਰ ਥਾਂ ਮੌਜੂਦ ਹੈ। ਦੁਨੀਆ ਦੇ ਮੌਜ-ਮੇਲੇ ਵੇਖਣ ਗਿੱਝੀਆਂ ਹੋਈਆਂ ਸਾਡੀਆਂ ਅੱਖਾਂ ਦੁਨੀਆ ਦੀ ਮੇਰ-ਤੇਰ ਹੀ ਵੇਖ ਸਕਦੀਆਂ ਹਨ; ਕਹਿਣ ਨੂੰ ਬੇਸ਼ੱਕ ਕਹਿ ਦੇਂਦੇ ਹਾਂ ਕਿ ਰੱਬ ਹਰ ਥਾਂ ਹੈ, ਪਰ ਇਹ ਨਿਰੀ ਕਹਿਣ ਦੀ ਗੱਲ ਹੀ ਰਹਿ ਜਾਂਦੀ ਹੈ। ਭਾਈ ਨੰਦ ਲਾਲ ਜੀ ਨੇ ਭੀ ਆਖਿਆ ਹੈ:

**ਗਰ-ਚਿਹ ਹੱਕ ਦਰ ਜੁਮਲਾ-ਏ ਦਿਲਹਾ ਬ-ਵਦ॥**
**ਲੇਕ ਆਰਿਫ਼ ਸਾਹਿਬੇ ਈਮਾਂ ਬ-ਵਦ॥**
**ਚਸ਼ਮੇ ਆਰਿਫ਼ ਕਾਬਲੇ ਦੀਦਾਰ ਹਸਤ॥**
**ਮਰਦ ਆਰਿਫ਼ ਵਾਕਿਫ਼ੇ ਅਸਰਾਰ ਹਸਤ॥**

ਭਾਵ, ਅਕਾਲ ਪੁਰਖ ਭਾਵੇਂ ਹਰੇਕ ਹਿਰਦੇ ਵਿਚ ਮੌਜੂਦ ਹੈ, ਪਰ ਇਸ ਗੱਲ ਦਾ ਨਿਸਚਾ ਕਿਸੇ ਵਿਰਲੇ ਗੁਰਮੁਖ ਮਹਾਂ ਪੁਰਖ ਨੂੰ ਬੱਝਦਾ ਹੈ। ਗੁਰਮੁਖ ਮਹਾਂ ਪੁਰਖ ਦੀ ਅੱਖ ਹੀ ਉਸ ਨੂੰ ਹਰ ਥਾਂ ਵੇਖ ਸਕਦੀ ਹੈ, ਮਹਾਂ ਪੁਰਖ ਹੀ ਇਸ ਭੇਤ ਨੂੰ ਜਾਣਦਾ ਹੈ।

ਸਿਆਣੇ ਵਿਦਵਾਨ ਲੋਕ ਪੁਰਾਣੇ ਸਮਿਆਂ ਤੋਂ ਹੀ ਕਈ ਦਲੀਲਾਂ ਤੇ ਵਿਚਾਰਾਂ ਪੇਸ਼ ਕਰ ਕੇ ਭੁੱਲੀ ਹੋਈ ਦੁਨੀਆ ਨੂੰ ਦੱਸਣ ਦੀ ਕੋਸ਼ਸ਼ ਕਰਦੇ ਆਏ ਹਨ ਕਿ ਪਰਮਾਤਮਾ ਇਸ ਬਹੁ-ਰੰਗੇ ਜਗਤ ਨੂੰ ਬਣਾਣ ਵਾਲਾ ਹੈ ਤੇ ਇਸ ਵਿਚ

ਹਰ ਥਾਂ ਮੌਜੂਦ ਹੈ। ਸਿਆਣਿਆਂ ਦੀਆਂ ਇਹੋ ਜਿਹੀਆਂ ਕੋਸ਼ਸ਼ਾਂ ਦਾ ਹੀ ਨਤੀਜਾ ਹੈ ਕਿ ਅਕਾਲ ਪੁਰਖ ਦੀ ਹਸਤੀ ਸਾਬਤ ਕਰਨ ਲਈ ਐਸ ਵੇਲੇ ਕਈ ਕਿਸਮ ਦੀਆਂ ਦਲੀਲਾਂ ਮਿਲਦੀਆਂ ਹਨ, ਜਿਨ੍ਹਾਂ ਵਿਚੋਂ ਪਰਸਿੱਧ ਦਲੀਲਾਂ ਇਹ ਹਨ :

(੧) (ਜੜ੍ਹ ਪਦਾਰਥਾਂ ਦੀ ਹਸਤੀ ਦੇ ਅਧਾਰ 'ਤੇ ਦਲੀਲ)—ਜਗਤ ਵਿਚ 'ਹਸਤੀ' ਵਾਲੇ ਪਦਾਰਥ ਆਪਣੇ ਆਪ ਵਿਚ ਮੁਕੰਮਲ ਹਨ। ਸੋ, ਮੁਕੰਮਲ ਸ਼ਖ਼ਸੀਅਤ ਵਿਚ ਹੋਰ ਗੁਣਾਂ ਤੋਂ ਇਲਾਵਾ 'ਹੋਂਦ' (ਹਸਤੀ, Existence) ਦਾ ਭੀ ਇਕ ਗੁਣ ਹੈ। ਦੂਜੇ ਲਫ਼ਜ਼ਾਂ ਵਿਚ ਇਹ ਕਹਿ ਲਵੋ ਕਿ ਪਰਮਾਤਮਾ (ਜੋ ਮੁਕੰਮਲ ਸ਼ਖ਼ਸੀਅਤ ਹੈ) ਹਸਤੀ ਵਾਲਾ ਹੈ।

(੨) ਜਗਤ ਵਿਚ ਹਰੇਕ ਘਟਨਾ ਦਾ, ਹਰੇਕ 'ਕਾਰਜ' ਦਾ, ਕੋਈ ਨਾ ਕੋਈ 'ਕਾਰਣ' ਹੁੰਦਾ ਹੈ; ਇਹ ਕਾਰਣ ਭੀ ਕਿਸੇ ਪਹਿਲੇ 'ਕਾਰਣ' ਤੋਂ ਬਣ ਕੇ 'ਕਾਰਜ'-ਰੂਪ ਵਿਚ ਆਇਆ। ਇਸ ਤਰ੍ਹਾਂ 'ਕਾਰਣ' ਤੇ 'ਕਾਰਜ' ਦਾ ਸਿਲਸਿਲਾ ਇਕ ਅਨਾਦੀ ਪ੍ਰਵਾਹ ਵਾਂਗ ਚੱਲ ਪੈਂਦਾ ਹੈ। ਕਿਤੋਂ ਨਾ ਕਿਤੋਂ ਤਾਂ ਇਹ ਸਿਲਸਿਲਾ ਜਾਰੀ ਹੋਇਆ ਹੀ ਹੈ। ਸੋ, ਇਸ ਸਿਲਸਿਲੇ ਦਾ 'ਪਰਮ-ਕਾਰਣ' ਪਰਮਾਤਮਾ ਹੈ।

(੩) ਜਗਤ ਵਿਚ ਦ੍ਰਿਸਦੇ ਪਦਾਰਥਾਂ ਦੇ ਖ਼ਾਸ ਖ਼ਾਸ ਗੁਣ ਤੇ ਸੁਭਾਵ ਹਨ। ਇਹਨਾਂ ਗੁਣਾਂ ਤੇ ਸੁਭਾਵਾਂ ਤੋਂ ਨਤੀਜਾ ਨਿਕਲਦਾ ਹੈ ਕਿ ਇਹਨਾਂ ਪਦਾਰਥਾਂ ਦਾ ਰਚਣ ਵਾਲਾ ਵੀ ਗੁਣਾਂ ਦਾ ਸੋਮਾ ਹੈ, ਖ਼ਾਸ ਸ਼ਖ਼ਸੀਅਤ ਵਾਲਾ ਪਰਮਾਤਮਾ ਹੈ। ਉਹ 'ਗੁਣ' ਕਿਹੜੇ ਹਨ—(ੳ) ਜੀਵਾਂ ਦੇ ਸਰੀਰਾਂ ਦੀ ਬਣਤਰ ਵਿਚ ਇਕ ਐਸੀ ਤਰਤੀਬ ਦੀ ਸਾਖ ਮਿਲਦੀ ਹੈ ਜੋ ਤਰਤੀਬ ਪ੍ਰਕ੍ਰਿਤੀ ਦੇ ਨਿਯਮਾਂ ਦੀ ਤਾਕਤ ਤੋਂ ਪਰੇ ਹੈ। (ਅ) ਜੀਵਾਂ ਤੇ ਹੋਰ ਪਦਾਰਥਾਂ ਦਾ ਇਕ ਵਾਰੀ ਹਸਤੀ ਵਿਚ ਆਣਾ ਤੇ ਕੁਝ ਚਿਰ ਪਿਛੋਂ ਮੁੱਕ ਜਾਣਾ—ਨਿਰਾ ਇਹੀ ਮਨੋਰਥ ਇਹਨਾਂ ਹਸਤੀਆਂ ਦਾ ਨਹੀਂ ਹੈ। ਹਰੇਕ ਦਾ ਕੁਝ ਨਾ ਕੁਝ ਪਰਭਾਵ ਦੂਜਿਆਂ ਉੱਤੇ ਪੈਂਦਾ ਹੈ। ਇਸ ਵਿਚ ਕਿਸੇ ਉੱਚੀ ਸਿਰਜਣਹਾਰ-ਹਸਤੀ ਦਾ ਲੁਕਵਾਂ ਭੇਦ ਹੈ। (ੲ) ਸਾਰੀ ਕਾਇਨਾਤ ਵਿਚ ਇਕ ਏਕਤਾ ਜਿਹੀ ਦਿੱਸਦੀ ਹੈ। ਸੋ, ਸਭ ਦਾ ਕੋਈ ਇੱਕੋ ਹੀ ਕਰਤਾ ਹੈ।

(੪) ਜਗਤ ਵਿਚ 'ਇਖ਼ਲਾਕੀ ਨਿਯਮ' ਪਰਤੱਖ ਤੌਰ 'ਤੇ ਕੰਮ ਕਰ ਰਹੇ ਹਨ। ਇਹਨਾਂ ਤੋਂ ਬਿਨਾ ਜਗਤ ਦਾ ਕਾਇਮ ਰਹਿਣਾ ਅਸੰਭਵ ਹੈ। ਇਹ ਨਿਯਮ ਭੀ ਇਖ਼ਲਾਕ-ਦੇ-ਕੇਂਦਰ-ਪ੍ਰਭੂ ਦੀ ਹਸਤੀ ਸਾਬਤ ਕਰਦੇ ਹਨ।

(੫) ਕੁਦਰਤਿ ਦੀ ਸੁੰਦਰਤਾ ਇਸ ਸੁਹਜ-ਦੇ-ਸੋਮੇ ਪਰਮਾਤਮਾ ਦੀ ਹਸਤੀ

ਦਾ ਸਬੂਤ ਹੈ।

ਅੱਜ-ਕੱਲ੍ਹ ਇਹ ਰਿਵਾਜ ਪੈਂਦਾ ਜਾ ਰਿਹਾ ਹੈ ਕਿ ਸਿਆਣੇ ਮਨੁੱਖ ਆਪਣੀ 'ਧਾਰਮਿਕ-ਹੱਡ-ਬੀਤੀ' ਦੇ ਅਨੁਸਾਰ ਪਰਮਾਤਮਾ ਦੀ ਹੋਂਦ ਸੰਬੰਧੀ ਦਲੀਲਾਂ ਤੇ ਵਿਚਾਰਾਂ ਬਣਾ ਲੈਂਦੇ ਹਨ। ਸੋ, ਉਪਰ-ਦਿੱਤੀਆਂ ਪੰਜ ਦਲੀਲਾਂ 'ਤੇ ਹੀ ਸਾਰੀ ਵਿਚਾਰ ਮੁੱਕ ਨਹੀਂ ਜਾਂਦੀ। ਜਗਤ ਦੇ ਦਿੱਸਦੇ ਪਦਾਰਥਾਂ ਨਾਲ ਸਾਨੂੰ ਰੋਜ਼ ਹਰ ਵੇਲੇ ਵਾਹ ਪੈਂਦਾ ਹੈ, ਇਹਨਾਂ ਦੀ ਹਸਤੀ ਉੱਤੇ ਸਾਨੂੰ ਕਦੇ ਸ਼ੱਕ ਨਹੀਂ ਪੈਂਦਾ। ਇਸੇ ਤਰ੍ਹਾਂ ਧਾਰਮਿਕ ਜੀਵਨ ਵਾਲੇ ਮਨੁੱਖ ਦੀ ਰੋਜ਼ ਦੀ ਹੱਡ-ਬੀਤੀ ਐਸੀ ਹੁੰਦੀ ਹੈ ਜਿਸ ਦੇ ਆਸਰੇ ਉਸ ਨੂੰ ਪਰਮਾਤਮਾ ਇਉਂ ਜੀਉਂਦਾ-ਜਾਗਦਾ ਦਿੱਸਦਾ ਹੈ ਜਿਵੇਂ ਸਾਨੂੰ ਜਗਤ ਦੇ ਪਦਾਰਥ। ਸੋ ਧਾਰਮਿਕ ਮਨੁੱਖ ਦੀ ਜਿਤਨੀ ਕੁ ਹੱਡ-ਬੀਤੀ ਹੈ, ਉਤਨੀਆਂ ਹੀ ਉਸ ਦੇ ਵਾਸਤੇ ਪਰਮਾਤਮਾ ਦੀ ਹਸਤੀ ਲਈ ਦਲੀਲਾਂ ਤੇ ਸਬੂਤ ਹਨ।

ਅਸਾਂ ਹੁਣ ਇਹ ਵੇਖਣਾ ਹੈ ਕਿ ਨਿਰੀ ਦਲੀਲ ਦੀ ਕਸਵੱਟੀ ਦੇ ਆਸਰੇ ਇਸ 'ਰੱਬੀ ਸ਼ਰਧਾ' ਦੀ ਕਿਤਨੀ ਕੁ ਪਕਿਆਈ ਹੋ ਸਕਦੀ ਹੈ।

ਅੱਜ-ਕੱਲ੍ਹ ਦੀ ਸਾਈਕਾਲੋਜੀ ਇਹ ਗੱਲ ਸਾਬਤ ਕਰਨ 'ਤੇ ਵਧੀਕ ਜ਼ੋਰ ਦੇ ਰਹੀ ਹੈ ਕਿ ਸਾਡੇ ਆਪਣੇ ਦਿਲ-ਤਰੰਗ, ਸਾਡੀਆਂ ਭਾਵਨਾਂ, ਸਾਡੀਆਂ ਮਨੋ-ਕਾਮਨਾ ਹੀ ਸਾਡੇ 'ਧਾਰਮਿਕ-ਵਿਸ਼ਵਾਸ' ਬਣਾਨ ਦਾ ਮੂਲ-ਕਾਰਨ ਹਨ। ਜਿਉਂ ਜਿਉਂ ਜਿੱਥੋਂ ਜਿੱਥੋਂ ਸਾਡੀਆਂ ਲੋੜਾਂ ਤੇ ਅਰਦਾਸਾਂ ਪੂਰੀਆਂ ਹੁੰਦੀਆਂ ਹਨ, ਤਿਉਂ ਤਿਉਂ ਉਥੇ ਉਥੇ ਉਹੋ ਜਿਹੀ ਸਾਡੀ 'ਸ਼ਰਧਾ' ਬਣਦੀ ਜਾਂਦੀ ਹੈ।

ਜਿਨ੍ਹਾਂ ਗ੍ਰਿਹਸਤੀਆਂ ਦੇ ਘਰ ਬਾਲ ਨਹੀਂ ਜੰਮਦੇ, ਉਹ ਕਈ ਧਰਮ-ਅਸਥਾਨਾਂ 'ਤੇ ਜਾ ਕੇ ਸੁੱਖਣਾਂ ਸੁੱਖਦੇ ਹਨ। ਜਿੱਥੋਂ ਕਿਸੇ ਦੀ ਮੁਰਾਦ ਪੂਰੀ ਹੁੰਦੀ ਹੈ, ਉਥੇ ਉਸ ਦੀ ਸ਼ਰਧਾ ਟਿਕ ਜਾਂਦੀ ਹੈ। ਪੋਠੋਹਾਰ ਤੇ ਪਿਸ਼ੌਰ ਦੇ ਇਲਾਕੇ ਤੋਂ ਚੱਲ ਕੇ ਲੋਕ ਹਰੇਕ 'ਪੰਚਮੀ' 'ਤੇ ਛਿਹਰਟੇ ਸਾਹਿਬ ਇਸ਼ਨਾਨ ਕਰਨ ਆਉਂਦੇ ਹਨ। ਜਿਨ੍ਹਾਂ ਨਿੱਕੇ ਬਾਲਾਂ ਨੂੰ 'ਸੋਕੇ' ਦਾ ਰੋਗ ਹੋ ਜਾਂਦਾ ਹੈ, ਉਹਨਾਂ ਦੀ ਖ਼ਾਤਰ ਕਈ ਥਾਈਂ ਸੁੱਖਣਾਂ ਸੁੱਖੀਦੀਆਂ ਹਨ। ਸਟੇਸ਼ਨ ਵੇਰਕੇ ਦੇ ਪਾਸ ਗੁਰਦੁਆਰਾ ਨਾਨਕਸਰ ਵਿਚ ਹਰੇਕ ਐਤਵਾਰ ਸਵੇਰੇ ਮੇਲਾ ਜਿਹਾ ਲੱਗਾ ਹੁੰਦਾ ਹੈ, ਸੋਕੇ ਵਾਲੇ ਬਾਲਾਂ ਨੂੰ ਮਾਪੇ ਇਸ਼ਨਾਨ ਕਰਾਣ ਲੈ ਅੱਪੜਦੇ ਹਨ। ਪਰ ਸਾਨੂੰ ਭੁਲੇਖਾ ਇਹ ਰਹਿੰਦਾ ਹੈ ਕਿ ਅਸਾਂ ਆਪਣੇ ਸਾਰੇ ਧਾਰਮਿਕ ਵਿਸ਼ਵਾਸ ਬੜੀ ਸੋਚ-ਵਿਚਾਰ ਨਾਲ ਦਲੀਲ ਦੇ ਆਸਰੇ ਬਣਾਏ ਹੋਏ ਹਨ। ਹਾਂ, ਇਹ ਹੋ ਸਕਦਾ ਹੈ ਕਿ ਜੇ

ਅਸੀ 'ਦਲੀਲ' ਦੇ ਘੋੜੇ ਦੁੜਾਣ ਵਿਚ ਸਿਆਣੇ ਹਾਂ ਤਾਂ ਆਪਣੇ 'ਧਾਰਮਿਕ ਖ਼ਿਆਲਾਂ' ਸੰਬੰਧੀ ਕਈ ਸੋਹਣੀਆਂ ਦਲੀਲਾਂ ਪੇਸ਼ ਕਰ ਸਕੀਏ। ਪਰ ਅਸਲ ਵਿਚ ਇਹ ਦਲੀਲਾਂ ਅਸਾਡੇ 'ਧਾਰਮਿਕ ਵਿਸ਼ਵਾਸ' ਦਾ ਮੂਲ-ਕਾਰਨ ਨਹੀਂ ਹੁੰਦੀਆਂ, ਸਗੋਂ ਇਹਨਾਂ ਦਲੀਲਾਂ ਤੋਂ ਬਾਹਰ ਕੋਈ ਹੋਰ ਹੱਡ-ਬੀਤੀ ਸਾਰੀ 'ਧਾਰਮਿਕ ਸ਼ਰਧਾ' ਦਾ ਕਾਰਨ ਹੁੰਦੀ ਹੈ। ਇਹੋ ਜਿਹੀ 'ਦਲੀਲ-ਲੜੀ' ਨੂੰ ਅੰਗਰੇਜ਼ੀ ਵਿਚ Rationalisation ਆਖਦੇ ਹਨ। ਇਹ ਅਸਲ ਵਿਚ ਆਪਣੀ ਹੱਡ-ਬੀਤੀ ਦੀ ਪਕਿਆਈ ਲਈ ਪਿਛੋਂ-ਘੜੇ ਢੁੱਚਰ ਹੋਇਆ ਕਰਦੇ ਹਨ।

ਇਸ ਕਿਸਮ ਦੀ ਦਲੀਲ-ਲੜੀ ਦੀਆਂ ਮਿਸਾਲਾਂ ਪਾਗ਼ਲਾਂ ਵਿਚ ਆਮ ਮਿਲਦੀਆਂ ਹਨ। ਜੇ ਕਿਸੇ ਵਹਿਮੀ ਨੂੰ ਇਹ ਵਹਿਮ ਪੈ ਜਾਏ ਕਿ ਲੋਕ ਉਸ ਦੀ ਜਾਨ ਦੇ ਲਾਗੂ ਹਨ ਤਾਂ ਹਰ ਗੱਲ ਹਰ ਥਾਂ ਉਹ ਆਪਣੇ ਮਨੋਂ ਇਹ ਸਬੂਤ ਬਣਾ ਲੈਂਦਾ ਹੈ। ਜੇ ਤੁਸੀ ਕੋਈ ਦਲੀਲ ਦੇ ਕੇ ਉਸ ਨੂੰ ਸਮਝਾਣ ਦਾ ਜਤਨ ਕਰੋ, ਤਾਂ ਇਸ ਵਿਚ ਕਾਮਯਾਬੀ ਨਹੀਂ ਹੋ ਸਕਦੀ, ਕਿਉਂਕਿ ਚੰਗਾ ਭਲਾ ਹੋਸ਼ ਵਾਲਾ ਮਨੁੱਖ ਜਿਸ ਘਟਨਾ ਵਿਚੋਂ ਦਲੀਲ ਦੇ ਕੇ ਇਹ ਸਮਝਾਂਦਾ ਹੈ ਕਿ ਇਸ ਵਿਚ ਕਿਤੇ ਭੀ ਉਸ ਜਿੰਦ ਨੂੰ ਕੋਈ ਖ਼ਤਰਾ ਨਹੀਂ ਸੀ, ਉਸੇ ਹੀ ਘਟਨਾ ਵਿਚੋਂ ਉਹ ਵਹਿਮੀ ਮਨੁੱਖ ਆਪਣੇ ਵਹਿਮ ਅਨੁਸਾਰ ਦਲੀਲਾਂ ਦੇ ਕੇ ਸਾਫ਼ ਪਰਗਟ ਕਰ ਦੇਂਦਾ ਹੈ ਕਿ ਇੱਥੇ ਫਲਾਣੇ ਪਾਸੇ ਵਲੋਂ ਉਸ ਦੀ ਜਿੰਦ ਉੱਤੇ ਵਾਰ ਕੀਤਾ ਗਿਆ ਸੀ।

ਇਕ ਡਾਕਟਰ ਇਕ ਪਾਗ਼ਲ ਦਾ ਹਾਲ ਲਿਖਦਾ ਹੈ। ਉਸ ਨੂੰ ਵਹਿਮ ਪੈ ਗਿਆ ਕਿ ਮੇਰੀ ਵਹੁਟੀ ਮੈਨੂੰ ਮਾਰੂ ਹੈ। ਡਾਕਟਰ ਲਿਖਦਾ ਹੈ—"ਜੇ ਉਸ ਦੀ ਵਹੁਟੀ ਉਸ ਦੀ ਸੁਖ-ਸਾਂਦ ਵਾਸਤੇ ਅਰਦਾਸ ਕਰੇ ਤਾਂ ਉਹ ਪਾਗ਼ਲ ਆਖੇ—ਇਹ ਸਭ ਠੱਗੀ ਹੈ, ਬਾਹਰੋਂ ਪਖੰਡ ਹੈ, ਅੰਦਰਲੀ ਨੀਅਤ ਲੁਕਾਣ ਵਾਸਤੇ। ਜੇ ਉਹ ਕਦੇ ਆਪਣੇ ਖਸਮ ਨੂੰ ਖਰ੍ਹਵਾ ਬੋਲੇ ਤਾਂ ਉਹ ਝੱਟ ਆਖੇ—ਵੇਖਿਆ ਜੇ ਇਸ ਦੀ ਭੈੜੀ ਨੀਅਤ ਸਾਫ਼ ਪਈ ਦਿੱਸਦੀ ਹੈ। ਜੇ ਉਹ ਵਿਚਾਰੀ ਉਸ ਵਾਸਤੇ ਰੋਟੀ ਲਿਆਵੇ, ਤਾਂ ਕਹੇ—ਹਾਂ, ਲੈ ਆ! ਮੈਨੂੰ ਜ਼ਹਿਰ ਦੇਣਾ ਚਾਹੁੰਦੀ ਹੈਂ? ਜੇ ਉਹ ਡਰਦੀ ਮਾਰੀ ਰੋਟੀ ਨਾ ਦੇਵੇ, ਤਾਂ ਪਾਗ਼ਲ ਆਖੇ—ਬੱਸ! ਮੈਨੂੰ ਮਾਰ ਭੁੱਖਿਆਂ।"

ਡਾਕਟਰ ਲਿਖਦਾ ਹੈ ਕਿ ਜੇ ਅਸੀ ਕਦੇ ਉਸ ਨੂੰ ਸਮਝਾਂਦੇ ਸਾਂ, ਤਾਂ ਉਹ ਹੱਸ ਛੱਡਦਾ ਸੀ। ਉਸ ਦੇ ਹਾਸੇ ਤੋਂ ਇਹ ਜਾਪਦਾ ਸੀ ਕਿ ਜਾਂ ਤਾਂ ਉਹ ਸਾਨੂੰ ਮੂਰਖ ਤੇ ਭੋਲੇ ਸਮਝਦਾ ਸੀ, ਜਾਂ, ਉਸ ਨੂੰ ਸ਼ੱਕ ਪੈਂਦਾ ਸੀ ਕਿ ਇਹ ਭੀ ਮੇਰੀ ਵਹੁਟੀ ਦੇ ਨਾਲ ਸਲਾਹਕਾਰ ਹਨ।

ਮੇਰੇ ਇਕ ਨੌਜੁਆਨ ਮਿੱਤਰ ਨੂੰ 'ਅਨੀਂਦਰੇ' ਦੀ ਬੀਮਾਰੀ ਹੋ ਗਈ। ਪਰ ਉਞ ਵੇਖਣ ਨੂੰ ਉਹ ਚੰਗਾ ਰਿਸ਼ਟ-ਪੁਸ਼ਟ ਸੀ। ਜਦੋਂ ਇਹ ਬੀਮਾਰੀ ਵਧੀਕ ਲਮਕ ਗਈ, ਤ੍ਹਾਂ ਉਸ ਨੂੰ ਤਪਦਿਕ ਦਾ ਵਹਿਮ ਪੈ ਗਿਆ। ਬੀਮਾਰੀ ਦੀ ਛੁੱਟੀ ਲੈ ਕੇ ਘਰ ਆਇਆ। ਪਿੰਡ ਦੇ ਗੁਆਂਢੀ-ਸੱਜਣ, ਮਿੱਤਰ ਦੀ ਖ਼ਬਰ ਲੈਣ ਆਇਆ ਕਰਨ, ਤਾਂ ਉਹ ਆਪਣੀ ਵਹੁਟੀ ਨੂੰ ਆਖੇ—ਵੇਖਿਆ ਈ, ਮੈਨੂੰ ਤਪਦਿਕ ਹੈ, ਤਾਹੀਏਂ ਇਹ ਮੇਰੀ ਸੁਰਤਿ ਪੁੱਛਣ ਆਉਂਦੇ ਹਨ। ਪਰ ਜੇ ਕਦੇ ਕੋਈ ਬੰਦਾ ਇਕ ਵਾਰੀ ਮਿਲਣ ਪਿਛੋਂ ਕਈ ਦਿਨ ਨਾ ਆਵੇ, ਤਾਂ ਵਹੁਟੀ ਨੂੰ ਆਖੇ—ਉਹ ਤਾਹੀਏਂ ਨਹੀਂ ਆਇਆ ਕਿ ਮੇਰੀ ਬੀਮਾਰੀ ਤੋਂ ਡਰਦਾ ਹੈ। ਆਖ਼ਰ ਇਸੇ ਵਹਿਮ ਵਿਚ ਕਿ ਕਿਤੇ ਤਪਦਿਕ ਨਾਲ ਰੁਲ ਕੇ ਨਾ ਮਰਾਂ, ਗੱਡੀ ਹੇਠ ਆ ਗਿਆ।

ਇਹ ਹਾਲ ਨਿਰਾ ਪਾਗਲਾਂ ਦਾ ਹੀ ਨਹੀਂ ਹੁੰਦਾ, ਕਈ ਵਾਰੀ ਚੰਗੇ ਭਲੇ ਮਨੁੱਖ ਨਾਲ ਕਿਸੇ ਖ਼ਾਸ ਸਦਮੇ ਦੇ ਕਾਰਨ ਇਹੀ ਵਾਪਰ ਜਾਂਦੀ ਹੈ। ਉਹੀ ਡਾਕਟਰ ਲਿਖਦਾ ਹੈ—"ਮੇਰੇ ਪਾਸ ਇਕ ਮਰੀਜ਼ ਆਇਆ; ਪਹਿਲਾਂ ਉਹ ਇਕ ਸਕੂਲ ਵਿਚ ਈਸਾਈ ਧਰਮ ਦਾ ਅਧਿਆਪਕ ਸੀ, ਪਰ ਮੁੜ ਉਹ ਪੱਕਾ ਨਾਸਤਕ ਬਣ ਗਿਆ। ਜਦੋਂ ਉਸ ਨੂੰ ਪੁੱਛਿਆ ਗਿਆ ਕਿ ਉਹ ਆਸਤਕ ਤੋਂ ਨਾਸਤਕ ਕਿਵੇਂ ਬਣਿਆ, ਤਾਂ ਉਸ ਨੇ ਉੱਤਰ ਦਿੱਤਾ—'ਮੈਂ ਨਾਸਤਕਤਾ ਸੰਬੰਧੀ ਪੁਸਤਕਾਂ ਬੜੀ ਮਿਹਨਤ ਤੇ ਖੋਜ ਵਿਚਾਰ ਨਾਲ ਪੜ੍ਹੀਆਂ ਹਨ ਤੇ ਇਹ ਮਤ ਮੈਨੂੰ ਆਸਤਕ ਮਤਾਂ ਨਾਲੋਂ ਵਧੀਕ ਜਚਿਆ ਹੈ।' ਇਹ ਸੱਚ ਭੀ ਸੀ ਕਿ ਨਾਸਤਕ ਮਤ ਬਾਰੇ ਉਸ ਦੀ ਵਾਕਫ਼ੀ ਬੜੀ ਜ਼ਿਆਦਾ ਤੇ ਡੂੰਘੀ ਸੀ। ਜਿਸ ਅਕੀਦੇ ਬਾਰੇ ਉਸ 'ਤੇ ਪ੍ਰਸ਼ਨ ਕੀਤਾ ਗਿਆ, ਉਹ ਬੜੇ ਸੋਹਣੇ ਦਲੀਲ-ਭਰੇ ਤਰੀਕੇ ਨਾਲ ਉਸ ਦਾ ਉੱਤਰ ਦੇਂਦਾ ਸੀ। ਪਰ, ਜਦੋਂ ਉਸ ਦੇ ਰੋਗ ਦੀ ਭਾਲ ਕਰਦਿਆਂ ਉਸ ਦੇ 'ਮਨ' ਦੀ ਖੋਜ ਕੀਤੀ ਤਾਂ ਅਸਲੀ ਘੁੰਡੀ ਲੱਭ ਪਈ, ਜਿਸ ਨੇ ਆਸਤਕਤਾ ਦੇ ਵਿਰੁੱਧ ਉਸ ਦੇ ਅੰਦਰ ਗੰਢ ਪਾ ਦਿੱਤੀ ਸੀ। ਜਦੋਂ ਇਹ ਆਦਮੀ ਈਸਾਈ-ਮਤ ਦਾ ਪ੍ਰਚਾਰਕ ਸੀ, ਇਸ ਦਾ ਇਕ ਹੋਰ ਸਾਥੀ-ਮਿੱਤਰ ਭੀ ਸੀ। ਉਹ ਭੀ ਇਹੀ ਕੰਮ ਕਰਦਾ ਸੀ। ਇਸ ਮਨੁੱਖ ਦੀ ਮੰਗਣੀ ਇਕ ਕੁੜੀ ਨਾਲ ਹੋਈ ਹੋਈ ਸੀ। ਪਰ ਵਿਆਹ ਤੋਂ ਪਹਿਲਾਂ ਇਹ ਨਾਤਾ ਤੋੜ ਕੇ ਉਹ ਕੁੜੀ ਏਸ ਦੇ ਮਿੱਤਰ ਨਾਲ ਸ਼ਾਦੀ ਕਰ ਕੇ ਓਥੋਂ ਚਲੀ ਗਈ। ਇਸ ਮਿੱਤਰ-ਧਰੋਹ ਨੇ ਉਸ ਦੇ ਦਿਲ 'ਤੇ ਡਾਢੀ ਸੱਟ ਮਾਰੀ। ਉਸ ਦਾ ਗੁੱਸਾ ਆਪਣੇ ਮਿੱਤਰ ਦੇ ਵਿਰੁੱਧ ਸੀ; ਪਰ ਮਿੱਤਰ ਦਾ ਕੁਝ ਵਿਗਾੜ ਨਹੀਂ ਸੀ ਸਕਦਾ। ਸੋ, ਇਸ ਕ੍ਰੋਧ ਤੇ ਜੋਸ਼ ਨੇ ਆਪਣਾ ਸਾਰਾ ਜ਼ੋਰ ਉਹਨਾਂ ਦੀ ਉਸ ਪਹਿਲੀ 'ਧਾਰਮਿਕ-ਸਾਂਝ' ਦੇ ਉਲਟ ਲਗਾ ਦਿੱਤਾ ਤੇ

ਉਸ ਦੇ ਦਿਲ ਵਿਚ ਉਸ 'ਧਰਮ' ਦੇ ਵਿਰੁੱਧ ਨਫ਼ਰਤ ਪੈਦਾ ਕਰ ਦਿੱਤੀ, ਜਿਸ ਵਿਚ ਧਰਮ-ਭਾਈ ਹੁੰਦਿਆਂ ਉਸ ਦੇ ਨਾਲ ਇਹ ਦਗ਼ਾ ਕੀਤਾ ਗਿਆ ਸੀ। ਨਾਸਤਕਤਾ ਦਾ ਅਸਲ ਕਾਰਨ ਤਾਂ ਇਹ ਸੀ, ਪਰ ਉਸ ਦੀ ਮਗਰੋਂ ਦੀ ਖੋਜ ਤੇ ਉਕਤੀਆਂ ਜੁਕਤੀਆਂ ਨਿਰੇ ਢੁੱਚਰ ਸਨ, ਪਿਛੋਂ ਦੀ ਦਲੀਲ-ਲੜੀ ਸੀ।"

ਸੰਨ ੧੯੨੧ ਵਿਚ ਸਿਖ ਕੌਮ ਦੇ ਅੰਦਰ ਆਪਣੇ ਗੁਰਦੁਆਰਿਆਂ ਦਾ ਪਰਬੰਧ ਆਪਣੇ ਹੱਥ ਵਿਚ ਲੈ ਕੇ ਇਸ ਪਰਬੰਧ ਨੂੰ ਸੁਧਾਰਨ ਦੀ ਰੌ ਚਲ ਪਈ। ਇਹ ਕੁਦਰਤੀ ਗੱਲ ਸੀ ਕਿ ਇਸ ਰੌ ਦੀ ਕਾਮਯਾਬੀ 'ਤੇ ਕੌਮ ਵਿਚ ਏਕਾ ਤੇ ਤਾਕਤ ਵਧਣੀ ਸੀ। ਜਿਨ੍ਹਾਂ ਨੂੰ ਸਿਖ ਕੌਮ ਦਾ ਇਹ ਭਵਿੱਖ ਨਾ ਸੁਖਾਇਆ, ਉਹਨਾਂ ਕਈ ਰੁਕਾਵਟਾਂ ਪਾਈਆਂ। ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ, ਗੁਰੂ ਕਾ ਬਾਗ਼, ਜੈਤੋ ਦਾ ਅਖੰਡ ਪਾਠ—ਇਹ ਤਕੜੇ ਮੋਰਚੇ ਲੱਗੇ, ਜਿਨ੍ਹਾਂ ਵਿਚ ਪਹਿਲਾਂ ਸੈਂਕੜੇ ਤੇ ਫਿਰ ਹਜ਼ਾਰਾਂ ਸਿੰਘਾਂ ਨੇ ਇਕ ਦੂਜੇ ਤੋਂ ਵਧ ਵਧ ਕੇ ਕੁਰਬਾਨੀਆਂ ਕੀਤੀਆਂ। ਇਹ ਮੋਰਚੇ ਅਗਸਤ ੧੯੨੧ ਤੋਂ ਲੈ ਕੇ ਜੁਲਾਈ ੧੯੨੫ ਤਕ ਲੱਗਦੇ ਰਹੇ ਤੇ ਆਖ਼ਰ ਕੁਰਬਾਨੀ ਦੀ ਜੈ ਹੋਈ। ੯ ਜੁਲਾਈ ੧੯੨੫ ਨੂੰ ਪੰਜਾਬ ਸਰਕਾਰ ਦੀ ਕੌਂਸਲ ਵਿਚ ਗੁਰਦੁਆਰਾ ਐਕਟ ਪਾਸ ਹੋਇਆ, ਜਿਸ ਰਾਹੀਂ ਸਵਾ ਤਿੰਨ ਸੌ ਦੇ ਕਰੀਬ ਇਤਿਹਾਸਕ ਗੁਰਦੁਆਰਿਆਂ ਦਾ ਪਰਬੰਧ ਕੌਮ ਦੀ ਚੁਣੀ ਹੋਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੱਥ ਆਇਆ। ਪਰ ਦੋਖੀ ਆਪਣਾ ਦਾਅ ਭੀ ਲਾ ਗਏ। ਐਕਟ ਦੇ ਪਾਸ ਹੁੰਦਿਆਂ ਹੀ ਪੰਥ ਵਿਚ ਫੁੱਟ ਪੈ ਗਈ, ਦੋ ਧੜੇ ਬਣ ਗਏ : ਇਕ ਨਰਮ ਧੜਾ, ਇਕ ਗਰਮ ਧੜਾ। ਮੈਂ ਕਮੇਟੀ ਦੇ ਦਫ਼ਤਰ ਵਿਚ ਮੀਤ ਸਕੱਤਰ ਸਾਂ, ਦਫ਼ਤਰ ਦੀ ਜ਼ਿੰਮੇਵਾਰੀ ਮੇਰੇ ਸਿਰ ਸੀ। ਇਕ ਅਜੀਬ ਅਜ਼ਮਾਇਸ਼ ਆਈ। ਕਿਸ ਧੜੇ ਨਾਲ ਸ਼ਾਮਲ ਹੋਵਾਂ ? ਜੇ ਕਿਸੇ ਧੜੇ ਵਿਚ ਸ਼ਾਮਲ ਹੋ ਗਿਆ ਤਾਂ ਨਿਰੋਲ ਸ਼੍ਰੋਮਣੀ ਕਮੇਟੀ ਦਾ ਕੰਮ ਕਿਵੇਂ ਪੂਰੀ ਈਮਾਨਦਾਰੀ ਨਾਲ ਨਿਭੇਗਾ ? ਸੋ, ਮੈਂ ਕਿਸੇ ਧੜੇ ਵਿਚ ਰਲਣੋਂ ਨਾਂਹ ਕਰ ਦਿੱਤੀ। ਉਹਨੀਂ ਦਿਨੀਂ ਮੇਰਾ ਇਕ ਮਸੇਰ ਵੀਰ ਭੀ ਇੱਥੇ ਹੀ ਕੰਮ ਕਰਦਾ ਸੀ। ਜੋਸ਼ੀਲਾ ਨੌਜੁਆਨ ਸੀ। ਕੌਮ ਵਿਚ ਫੁੱਟ ਪੈਣ 'ਤੇ ਇਕ ਧੜੇ ਵਿਚ ਰਲ ਤੁਰਿਆ। ਮੇਰੇ ਵਰਜਣ 'ਤੇ ਮੈਨੂੰ ਕਾਇਰ ਆਖਿਆ ਕਰੇ। ਧੜੇ ਵਾਲਿਆਂ ਲੋੜ ਅਨੁਸਾਰ ਉਸ ਨੂੰ ਚੰਗੀ ਤਰ੍ਹਾਂ ਵਰਤਿਆ। ਇਕ ਨਵੀਂ ਕੱਢੀ ਅਖ਼ਬਾਰ ਦਾ ਐਡੀਟਰ ਬਣਾ ਦਿਤੋ ਨੇ। ਪਰ, ਘੋਲ ਵਿਚ ਕਦੇ ਜਿੱਤ ਕਦੇ ਹਾਰ ਕੁਦਰਤੀ ਗੱਲ ਹੈ। ਉਸ ਦੇ ਭਾਗਾਂ ਨੂੰ ਉਸ ਵਾਲਾ ਧੜਾ ਰਹਿ ਗਿਆ, ਸਦਾ ਲਈ ਰਹਿ ਗਿਆ। ਧੜੇ ਦੇ ਸਰਦਾਰ ਕੁਝ ਅਜਿਹੇ ਘਬਰਾਏ ਕਿ ਸਾਥ ਨਿਭਾਉਣ ਵਾਲੀ ਅਣਖ ਤੇ ਲਾਜ

ਭੀ ਭੁੱਲ ਗਈਓ ਨੇ। ਮੇਰੇ ਮਸੇਰ ਵੀਰ ਦੀ ਬਾਂਹ ਅਚਨਚੇਤ ਬੜੀ ਨਿਰਦਇਤਾ ਤੇ ਬੇ-ਰਹਿਮੀ ਨਾਲ ਛੱਡ ਦਿੱਤੀਓ ਨੇ। ਇਸ ਨੂੰ ਬੜਾ ਕਾਰੀ ਧੱਕਾ ਵੱਜਾ, ਹਿਰਦੇ ਵਿਚ ਨਫ਼ਰਤ ਦਾ ਭਾਂਬੜ ਬਲ ਉੱਠਿਆ। ਆਪਣੇ ਅਮੀਰ ਸਰਦਾਰ ਆਗੂ-ਸਾਥੀਆਂ ਦਾ ਤਾਂ ਕੁਝ ਵਿਗਾੜ ਹੀ ਨਹੀਂ ਸੀ ਸਕਦਾ, ਨਫ਼ਰਤ ਦਾ ਇਹ ਭਾਂਬੜ 'ਧਾਰਮਿਕ ਸਾਂਝ' 'ਤੇ ਜਾ ਪਿਆ। ਸਿਖ ਧਰਮ ਲਈ ਪਿਆਰ ਤੇ ਸਤਿਕਾਰ ਉੱਡ ਗਿਆ, ਸਿਖ ਸੰਗਤਾਂ ਵਿਚ ਰਲ ਕੇ ਬੈਠਣੋਂ ਮਨ ਝੱਕਣ ਲੱਗ ਪਿਆ। ਉਹ ਸਿਖ-ਬਰਾਦਰੀ ਵਿਚ ਤਾਂ ਟਿਕਿਆ ਰਿਹਾ, ਪਰ ਹੁਣ ਉਸ ਨੂੰ ਕਿਸੇ ਭੀ ਸਿਖ-ਕਾਰਜ ਵਿਚ ਕੋਈ ਦਿਲਚਸਪੀ ਨਹੀਂ ਹੈ। ਉਹ ਨੌਜੁਆਨ ਗਰੈਜੂਏਟ ਸਿਖ, ਜੋ ਕਈ ਉਮੰਗਾਂ ਲੈ ਕੇ ਕੁਰਬਾਨੀ ਦਾ ਢੋਲ ਵੱਜਣ ਵੇਲੇ ਰਣ-ਭੂਮੀ ਵਿਚ ਕੁੱਦਿਆ ਸੀ, ਕਿਸੇ ਸਾਥੀ ਜਾਂ ਸਾਥੀਆਂ ਦੀ ਬੇ-ਵਫ਼ਾਈ ਨਾਲ ਅੱਜ ਅੰਦਰੋਂ ਕੋਰਾ ਤੇ ਸੱਖਣਾ ਤੁਰਿਆ ਫਿਰਦਾ ਹੈ। ਪਰ ਲੁਤਫ਼ ਇਹ ਹੈ ਕਿ ਉਹ ਆਪਣੇ ਆਪ ਨੂੰ ਹੁਣ ਠੀਕ ਰਾਹੇ ਪਿਆ ਸਮਝਦਾ ਹੈ, ਧਰਮ-ਪਰਚਾਰ ਤੇ ਧਰਮ ਦੀ ਖ਼ਾਤਰ ਕੁਰਬਾਨੀ ਨੂੰ ਪਖੰਡ ਸਮਝਦਾ ਹੈ, ਤੇ ਆਪਣੇ ਵਿਤ ਅਨੁਸਾਰ ਕਈ ਦਲੀਲਾਂ ਭੀ ਪੇਸ਼ ਕਰਦਾ ਹੈ। ਆਮ ਲੋਕਾਂ ਨੂੰ ਉਸ ਦੀ ਇਸ ਅੰਦਰਲੀ ਹੱਡ-ਬੀਤੀ ਦਾ ਪਤਾ ਨਹੀਂ ਸੀ। ਜਦੋਂ ਉਹ ਸਿਖ ਆਗੂ-ਕਾਰਕੁਨਾਂ ਨਾਲੋਂ ਹਟ ਖਲੋਤਾ, ਤਾਂ ਭੀ ਉਹ ਆਪਣੀ ਰਿਆਸਤ ਦੇ ਸਾਂਝੇ ਵਸਨੀਕਾਂ ਦੇ ਹੱਕਾਂ ਦੀ ਖ਼ਾਤਰ ਰਾਜਸੀ ਘੋਲ ਵਿਚ ਘੁਲਦਾ ਹੀ ਰਿਹਾ; ਉਸ ਨੇ ਕਈ ਨੁਕਸਾਨ ਉਠਾਏ, ਜੇਲ੍ਹਾਂ ਭੀ ਕੱਟੀਆਂ। ਪਰ ਉਸ ਦੇ ਧਰਮ-ਭਰਾ ਉਸ ਨੂੰ ਔਝੜੇ ਪਿਆ ਹੀ ਸਮਝਦੇ ਰਹੇ; ਤੇ ਇਹ ਵਹਿਮ ਹੁਣ ਤਕ ਦੋਹੀਂ ਪਾਸੀਂ ਕਾਇਮ ਹੈ। ਮੈਨੂੰ ਚੂੰਕਿ ਅਸਲ ਹੱਡ-ਬੀਤੀ ਦਾ ਪਤਾ ਸੀ, ਮੈਂ ਸਮਝਦਾ ਸਾਂ ਕਿ ਉਸ ਦੀਆਂ ਸਿਖ-ਧਰਮ ਪਰਚਾਰ ਦੇ ਵਿਰੁੱਧ ਦਲੀਲਾਂ ਨਿਰੇ ਢੁੱਚਰ ਸਨ, ਪਿਛੋਂ-ਘੜੀਆਂ ਦਲੀਲਾਂ ਸਨ।

ਇਨਸਾਨੀ ਸੁਭਾਉ ਸਭ ਥਾਂ ਇਕੋ ਜਿਹਾ ਹੈ। ਪਿਛੋਂ-ਘੜੀਆਂ ਦਲੀਲਾਂ ਸੰਬੰਧੀ ਸਾਡਾ ਹਰੇਕ ਦਾ ਇਹੀ ਹਾਲ ਹੈ; ਜੇ ਕੋਈ ਸਾਨੂੰ ਸਾਡੇ ਭੁਲੇਖੇ ਦੱਸਣ ਦਾ ਜਤਨ ਕਰੇ ਭੀ, ਸਾਨੂੰ ਯਕੀਨ ਨਹੀਂ ਆਵੇਗਾ। ਕਿਉਂ ? ਅਸਲ ਗੱਲ ਇਹ ਹੈ ਕਿ ਇਹਨਾਂ ਪਿਛੋਂ-ਘੜੀਆਂ ਦਲੀਲਾਂ ਦਾ ਮਤਲਬ ਹੀ ਇਹ ਹੁੰਦਾ ਹੈ ਕਿ ਅਸੀ ਆਪਣੇ ਮਨ ਨੂੰ ਤਸੱਲੀ ਦੇਂਦੇ ਹਾਂ ਕਿ ਸਾਡੇ ਫ਼ਲਾਣੇ ਵਿਸ਼ਵਾਸ ਤੇ ਅਕੀਦੇ ਬਿਲਕੁਲ ਠੀਕ ਹਨ ਤੇ 'ਦਲੀਲ' ਦੀ ਕਸਵੱਟੀ ਉੱਤੇ ਪੂਰੇ ਉਤਰਦੇ ਹਨ। ਜਦੋਂ ਭੀ ਅਸੀ ਆਪਣੀ 'ਸੱਚਾਈ' ਜਾਂ 'ਉਕਾਈ' ਦੀ ਪਰਖ ਕਰਨਾ ਚਾਹੁੰਦੇ ਹਾਂ, ਸਾਨੂੰ ਆਪਣੇ ਮਨ ਦੀ ਹੀ ਪੜਤਾਲ ਕਰਨੀ ਪੈਂਦੀ ਹੈ, ਪਰ ਸਾਡਾ ਮਨ ਇਸ

ਢੁੱਚਰ-ਜਾਲ ਵਿਚ ਪਤੀਜ ਚੁਕਿਆ ਹੁੰਦਾ ਹੈ। 'ਉਕਾਈ' ਦੀ ਸੂਝ ਕਿਵੇਂ ਪਏ ?

ਪਰ ਕਈ ਤਰੀਕੇ ਐਸੇ ਹਨ, ਜਿਨ੍ਹਾਂ ਨਾਲ ਅਸਾਨੂੰ ਪਤਾ ਲੱਗ ਸਕਦਾ ਹੈ ਕਿ ਅਸੀ ਇਹਨਾਂ 'ਮਨੋਕਲਪਿਤ ਦਲੀਲਾਂ' ਦੇ ਜਾਲ ਵਿਚ ਫਸੇ ਹੋਏ ਹਾਂ। ਆਪਣੀ ਪਿਛਲੀ ਜ਼ਿੰਦਗੀ ਵਲ ਧਿਆਨ ਮਾਰੀਏ, ਤਦੋਂ ਦੇ ਉਹਨਾਂ ਅਕੀਦਿਆਂ ਦੀ ਖੋਜ-ਪੜਤਾਲ ਕਰੀਏ ਜਿਨ੍ਹਾਂ ਉੱਤੇ ਅਸਾਨੂੰ ਐਸ ਵੇਲੇ ਨਿਸਚਾ ਨਹੀਂ ਹੈ। ਉਹਨਾਂ ਅਕੀਦਿਆਂ ਦੀ ਪੁਸ਼ਟੀ ਵਾਸਤੇ ਜੋ 'ਦਲੀਲਾਂ' ਦੇਂਦੇ ਸਾਂ, ਉਹਨਾਂ ਨੂੰ ਹੁਣ ਵਿਚਾਰੀਏ, ਹੁਣ ਉਹ ਸਾਰੀਆਂ ਦਲੀਲਾਂ ਬੋਦੀਆਂ ਜਾਪਦੀਆਂ ਹਨ।

ਮੇਰਾ ਇਕ ਮਿੱਤਰ ਚੰਗਾ ਸੌਖਾ ਸੀ, ਜ਼ਮੀਨ ਭੁਇਂ ਦਾ ਮਾਲਕ ਸੀ, ਮੁਲਾਜ਼ਮਤ ਵਿਚ ਭੀ ਚੰਗੀ ਤਨਖ਼ਾਹ ਲੈ ਰਿਹਾ ਸੀ। ਉਸ ਨੂੰ ਜਦ ਕਦੇ ਕੋਈ ਬੀਮਾ-ਕੰਪਨੀ ਦਾ ਏਜੰਟ ਆ ਕੇ ਜ਼ਿੰਦਗੀ-ਬੀਮਾ ਕਰਨ ਲਈ ਆਖੇ, ਤਾਂ ਉਸ ਨਾਲ ਧਾਰਮਿਕ ਬਹਿਸ ਛੇੜ ਦਿਆ ਕਰੇ ਤੇ ਸਦਾ ਇਹੀ ਆਖੇ ਕਿ ਜਿਸ ਸਿਖ ਨੇ ਆਪਣੀ ਜ਼ਿੰਦਗੀ ਗੁਰੂ-ਘਰ ਵਿਚ ਬੀਮਾ ਕਰਾ ਦਿੱਤੀ ਹੈ, ਉਸ ਨੂੰ ਇਹਨਾਂ ਕੰਪਨੀਆਂ ਦੀ ਕੋਈ ਮੁਥਾਜੀ ਨਹੀਂ ਰਹਿੰਦੀ। ਉਸ ਦੀਆਂ ਦਲੀਲਾਂ ਸੁਣਿਆਂ ਉਹ ਬੜਾ ਚੰਗਾ ਭਰੋਸੇ ਵਾਲਾ ਜਾਪਦਾ ਸੀ। ਪਰ ਸਮਾ ਪਲਟਿਆ, ਨਾ ਉਹ ਭੁਇਂ ਦੀ ਮਾਲਕੀ ਰਹੀ, ਨਾ ਉਤਨੀ ਤਨਖ਼ਾਹ ਰਹੀ; ਇਸ ਦੁਨੀਆਵੀ ਹਾਲਤ ਦੇ ਪਲਟਣ ਨਾਲ ਉਹ ਨਿਸਚੇ ਭੀ ਬਦਲ ਗਏ। ਹੁਣ ਕਦੇ ਪੁੱਛੀਏ ਤਾਂ ਦੁਨੀਆਂਦਾਰਾਂ ਵਾਂਗ ਇਹ ਉੱਤਰ ਦੇਂਦਾ ਹੈ ਕਿ ਜੇ ਕੋਈ ਗ੍ਰਿਹਸਤੀ ਹੱਕ ਦੀ ਮਿਹਨਤ ਕਰ ਕੇ ਉਸ ਵਿਚੋਂ ਥੋੜ੍ਹੀ ਬਹੁਤ ਮਾਇਆ ਕਿਸੇ ਔਕੜ ਦੇ ਸਮੇ ਵਾਸਤੇ ਬਚਾ ਕੇ ਰੱਖਣਾ ਇਕ ਜ਼ਰੂਰੀ ਫ਼ਰਜ਼ ਸਮਝਦਾ ਹੈ ਤਾਂ ਇਹ ਬੀਮਾ ਭੀ ਉਸੇ ਕਿਸਮ ਦਾ ਹੀ ਇਕ ਜਤਨ ਹੈ।

ਇਸ ਢੁੱਚਰ-ਜਾਲ ਵਿਚ ਮਨ ਦੀ ਸਾਰੀ ਉਧੇੜ-ਬੁਣ ਕਿਵੇਂ ਬਣਦੀ ਤੇ ਢਹਿੰਦੀ ਰਹਿੰਦੀ ਹੈ ?—ਇਸ ਦੀ ਪੜਤਾਲ ਹਰੇਕ ਮਨੁੱਖ ਆਪਣੇ ਕਿਸੇ ਪਿਛਲੇ ਅਕੀਦੇ ਨੂੰ ਮੁੜ ਸਾਹਮਣੇ ਲਿਆ ਕੇ ਠੀਕ ਤਰ੍ਹਾਂ ਕਰ ਸਕਦਾ ਹੈ। ਜਿਹੜਾ ਇਕ ਖ਼ਾਸ 'ਨਿਸਚਾ' ਬਣਿਆ ਹੋਇਆ ਸੀ, ਉਸ ਦੀ ਪਕਿਆਈ ਵਾਸਤੇ ਜੋ ਵੀ ਜੱਗ-ਬੀਤੀ ਜਾਂ ਹੱਡ-ਬੀਤੀ ਜਾਂ ਦਲੀਲ ਅਸਾਨੂੰ ਫਬਦੀ ਜਾਪਦੀ ਸੀ, ਉਹ ਅਸੀ ਮਨ ਵਿਚ ਇਕੱਠੀ ਕਰੀ ਜਾਂਦੇ ਸਾਂ। ਜੇ ਕੋਈ ਮਨੁੱਖ ਅਸਾਡੇ ਉਸ 'ਨਿਸਚੇ' ਨੂੰ ਤੋੜਨ ਲਈ ਕੋਈ ਦਲੀਲ ਪੇਸ਼ ਕਰਦਾ ਸੀ, ਤਾਂ ਅਸੀ ਆਪਣੀ ਪਕਿਆਈ ਵਾਸਤੇ ਦਲੀਲਾਂ ਦੀਆਂ ਹੋਰ ਕੰਧਾਂ ਖੜੀਆਂ ਕਰੀ ਜਾਂਦੇ ਸਾਂ। ਕਿਸੇ ਵਿਰੋਧੀ

ਦਲੀਲ ਨੂੰ ਅਸੀ ਆਪਣੇ 'ਨਿਸਚੇ' ਦੇ ਨੇੜੇ ਢੁੱਕਣ ਨਹੀਂ ਸਾਂ ਦੇਂਦੇ। ਪਰ ਕਿਸੇ ਦੁਨੀਆਵੀ ਸੱਟ ਦਾ ਇੱਕੋ ਹੀ ਧੱਕਾ ਆ ਕੇ ਉਸ ਸਾਰੀ ਇਮਾਰਤ ਨੂੰ ਢਾਹ ਗਿਆ, ਉਹ ਸਾਰੀਆਂ ਦਲੀਲਾਂ ਹੁਣ ਹਾਸੋ-ਹੀਣੀਆਂ ਜਾਪਣ ਲੱਗ ਪਈਆਂ।

ਫਿਰ, ਕੀ ਇਸ ਦਾ ਭਾਵ ਇਹ ਹੈ ਕਿ ਅਸਾਡੇ ਕਿਸੇ ਭੀ 'ਨਿਸਚੇ' ਜਾਂ 'ਧਾਰਮਿਕ ਅਕੀਦੇ' ਦੀ ਨੀਂਹ 'ਦਲੀਲ ਤੇ ਵਿਚਾਰ' ਉੱਤੇ ਨਹੀਂ ਹੈ ? ਇਹ ਸੋਚ ਭੀ ਉਕਾਈ-ਭਰੀ ਹੈ।

ਜੋ ਲੋਕ ਇਸ ਢੁੱਚਰ-ਢੰਗ ਨੂੰ ਚੰਗੀ ਤਰ੍ਹਾਂ ਸਮਝ ਲੈਂਦੇ ਹਨ, ਉਹ ਇਸ ਨੂੰ 'ਮਜ਼ਹਬੀ ਬਹਿਸ' ਵਿਚ ਬਹੁਤ ਵਰਤਦੇ ਹਨ। ਬਹਿਸ ਵੇਲੇ ਤੁਹਾਨੂੰ ਇਸ ਗੱਲ ਦੀ ਲੋੜ ਨਹੀਂ ਕਿ ਤੁਸੀ ਆਪਣੇ ਵਿਰੋਧੀ ਪੱਖ ਦੇ 'ਵਕਤਾ' ਦੀਆਂ ਦਿੱਤੀਆਂ 'ਦਲੀਲਾਂ' ਉਤੇ ਵਿਚਾਰ ਕਰੋ ਅਤੇ ਉਹਨਾਂ ਦਾ ਉੱਤਰ ਦਿਉ। ਤੁਸੀ ਸਿਰਫ਼ ਇਹੀ ਦੱਸਣ ਦਾ ਜਤਨ ਕਰੋ ਕਿ ਵਿਰੋਧੀ ਪੱਖ ਵਾਲੇ ਮਨੁੱਖ ਦੀਆਂ ਦਲੀਲਾਂ ਦੀ ਤਹਿ ਹੇਠ ਇਸ ਦੇ ਆਪਣੇ ਫਲਾਣੇ ਜਜ਼ਬੇ ਅਤੇ ਖ਼ੁਦ-ਗ਼ਰਜ਼ੀਆਂ ਹਨ, ਇਹ ਕੋਈ 'ਦਲੀਲਾਂ' ਨਹੀਂ, ਪਹਿਲਾਂ ਜ਼ਾਤੀ 'ਲੋੜਾਂ' ਦੇ ਕਾਰਨ ਇਸ ਦਾ 'ਸੁਭਾਉ' ਬਣ ਚੁਕਿਆ ਹੈ, ਪਿਛੋਂ ਉਸ ਦੀ ਪਕਿਆਈ ਵਾਸਤੇ ਇਸ ਨੇ ਦਲੀਲਾਂ ਘੜ ਲਈਆਂ ਹਨ, ਹੁਣ ਤਾਂ ਇਹ ਨਿਰੀ ਢੁੱਚਰ-ਬਾਜ਼ੀ ਹੈ। 'ਬਹਿਸ' ਵਿਚ ਇਸ ਤਰੀਕੇ ਦਾ ਆਮ ਰਿਵਾਜ ਪੈਂਦਾ ਜਾ ਰਿਹਾ ਹੈ।

ਪਰ ਏਸ ਤਰ੍ਹਾਂ ਦੇ 'ਢੁੱਚਰ' ਹਰ ਥਾਂ ਕਾਮਯਾਬ ਨਹੀਂ ਹੋ ਸਕਦੇ। ਪਹਿਲਾਂ ਤਾਂ, ਇਹ ਗੱਲ ਕਿਵੇਂ ਮੰਨੀ ਜਾਏ ਕਿ ਕਿਸੇ ਭੀ 'ਨਿਸਚੇ' ਦੇ ਬਣਨ ਵਿਚ ਕਿਸੇ ਭੀ 'ਦਲੀਲ' ਦਾ ਕੋਈ ਅਸਰ ਨਹੀਂ ਪੈਂਦਾ। ਦੂਜੇ, ਇਹ ਕੋਈ ਜ਼ਰੂਰੀ ਨਹੀਂ ਕਿ ਜਿਸ 'ਨਿਸਚੇ' ਦੀ ਨੀਂਹ ਕਿਸੇ 'ਦਲੀਲ' ਉੱਤੇ ਨਹੀਂ, ਉਹ 'ਨਿਸਚਾ' ਜ਼ਰੂਰ ਗ਼ਲਤ ਤੇ ਕਮਜ਼ੋਰ ਹੈ।

ਕਈ ਵਾਰੀ ਐਸਾ ਹੁੰਦਾ ਹੈ ਕਿ ਅਸਾਡੀ ਕੋਈ ਰਾਇ ਮੁੱਢ ਤੋਂ ਹੀ ਕਿਸੇ 'ਦਲੀਲ' ਦੀ ਨੀਂਹ ਉੱਤੇ ਬਣਦੀ ਹੈ, ਅਸਾਡੀ ਕਿਸੇ ਵਾਦੀ ਜਾਂ ਗ਼ਰਜ਼ ਦਾ ਇਸ ਵਿਚ ਕੋਈ ਦਖ਼ਲ ਨਹੀਂ ਹੁੰਦਾ। 'ਰਾਇ' ਪੱਕੀ ਬਣ ਜਾਣ ਪਿੱਛੋਂ ਅਸਾਡੀ ਹੱਡ-ਬੀਤੀ ਵਿਚ ਕਈ ਐਸੀਆਂ ਘਟਨਾਂ ਵਾਪਰਦੀਆਂ ਹਨ ਜੋ ਉਸ ਬਣੀ ਹੋਈ 'ਰਾਇ' ਦੇ ਉਲਟ ਜਾਂਦੀਆਂ ਹਨ। ਇੱਥੇ ਅੱਪੜ ਕੇ 'ਮਨ' ਵਿਚ ਉਸ 'ਰਾਇ' ਦਾ 'ਪੱਖ' ਸ਼ੁਰੂ ਹੁੰਦਾ ਹੈ, ਚਿੱਤ ਕਰਦਾ ਹੈ ਕਿ ਇਹ 'ਰਾਇ' ਕਿਸੇ ਤਰ੍ਹਾਂ ਬਣੀ ਰਹੇ, ਇਹੀ 'ਨਿਸਚਾ' ਕਾਇਮ ਰਹੇ। ਪਹਿਲਾਂ ਤਾਂ ਮਨ ਮੰਨਣ ਵਿਚ ਹੀ ਨਹੀਂ

ਆਉਂਦਾ ਕਿ ਸਾਡੀ ਬਣੀ ਹੋਈ 'ਰਾਇ' ਵਿਚ ਕੋਈ ਭੁੱਲ ਹੈ; ਫਿਰ, ਹੱਡ-ਬੀਤੀ ਦੀਆਂ ਜੋ ਘਟਨਾਂ ਵਾਪਰ ਰਹੀਆਂ ਹਨ, ਅਜੇ ਉਹ ਭੀ ਇਤਨੀਆਂ ਤਕੜੀਆਂ ਨਹੀਂ ਹਨ ਕਿ ਉਸ 'ਰਾਇ' ਨੂੰ ਤੋੜ ਸਕਣ। ਸੋ, ਇਹਨਾਂ ਨਵੇਂ ਸ਼ੱਕਾਂ ਦੇ ਟਾਕਰੇ ਉੱਤੇ ਮਨ ਅੜ ਖਲੋਂਦਾ ਹੈ ਤੇ 'ਢੁੱਚਰ' ਘੜਨੇ ਸ਼ੁਰੂ ਕਰ ਦੇਂਦਾ ਹੈ। ਇਸ ਹਾਲਤ ਵਿਚ ਦਲੀਲਾਂ ਦੀ ਇਹ ਉਧੇੜ-ਬੁਣ ਸ਼ੁਰੂ ਵਿਚ ਨਹੀਂ ਸੀ, ਮਗਰੋਂ ਮਨ ਵਿਚ ਸ਼ੁਰੂ ਹੋਈ।

ਬੜੇ ਬੜੇ ਦਾਨੇ ਤੇ ਸਿਆਣੇ ਸਾਇੰਸ-ਵੇਤਾ ਨਵੀਂ ਖੋਜ ਦੇ ਸਮੇ ਇਸੇ ਮਾਨਸਿਕ ਔਕੜ ਵਿਚ ਆ ਫਸਦੇ ਹਨ।

ਹੁਣ ਤਕ ਅਸੀ ਏਸ ਨਤੀਜੇ 'ਤੇ ਅੱਪੜੇ ਹਾਂ ਕਿ ਜੋ ਨਿਸਚੇ ਤੇ ਅਕੀਦੇ ਅਸਾਡੇ ਬਣ ਚੁਕੇ ਹਨ, ਉਹ ਆਮ ਤੌਰ 'ਤੇ ਖ਼ਾਸ 'ਸਮਝ ਸੋਚ' ਦੀ ਮਦਦ ਨਾਲ ਨਹੀਂ ਬਣੇ। ਪਰ ਇਸ ਦਾ ਮਤਲਬ ਇਹ ਨਹੀਂ ਹੈ ਕਿ ਸਾਡੇ ਨਿਸਚਿਆਂ ਤੇ ਅਕੀਦਿਆਂ ਵਿਚ 'ਸਮਝ ਸੋਚ' ਨੂੰ ਉੱਕਾ ਹੀ ਕੋਈ ਥਾਂ ਨਹੀਂ ਹੈ। 'ਸਮਝ ਸੋਚ' ਭੀ ਕੰਮ ਕਰਦੀ ਹੈ ਤੇ ਕਰਦੀ ਹੈ ਆਪਣੇ ਹੀ ਤਰੀਕੇ ਨਾਲ। 'ਨਿਸਚੇ' ਦੀ ਜਾਂਚ-ਪੜਤਾਲ ਕਰਨੀ ਅਤੇ ਉਸ ਨੂੰ ਡੋਲਣ ਤੋਂ ਬਚਾ ਕੇ ਰੱਖਣਾ—ਇਹ ਕੰਮ 'ਸਮਝ ਸੋਚ' ਹੀ ਕਰ ਸਕਦੀ ਹੈ।

ਦੁਨੀਆ ਵਿਚ ਇਨਸਾਨ ਨੂੰ ਕਈ ਦੁਖ ਸੁਖ ਵਾਪਰਦੇ ਹਨ, ਕਈ ਲੋੜਾਂ ਤੇ ਮਜਬੂਰੀਆਂ ਆ ਘੇਰਦੀਆਂ ਹਨ, ਜਿੱਥੇ ਮਨ ਦਾ ਆਪਣੇ ਟਿਕਾਣੇ ਤੋਂ ਡੋਲ ਜਾਣਾ ਕੋਈ ਵੱਡੀ ਗੱਲ ਨਹੀਂ। ਪਰ ਜੇ ਅਸਾਡੇ 'ਧਾਰਮਿਕ ਨਿਸਚੇ' ਸਾਡੀ ਰੋਜ਼ਾਨਾ ਹੱਡ-ਬੀਤੀ ਦੇ ਨਾਲ ਟਕਰ ਨਹੀਂ ਖਾਂਦੇ, ਦੁਖ ਸੁਖ ਹੁੰਦਿਆਂ ਭੀ ਮਨ ਅਡੋਲ ਰਹਿੰਦਾ ਹੈ, ਤਾਂ ਇਹ ਇਸ ਗੱਲ ਦੀ ਨਿਸ਼ਾਨੀ ਹੈ ਕਿ ਅਸਾਡੀ 'ਸਮਝ ਸੋਚ' ਭੀ ਕੰਮ ਕਰ ਰਹੀ ਹੈ।

ਇਕ ਹੋਰ ਗੱਲ ਭੀ ਹੈ। ਇਹ ਪਤਾ ਕਰਨ ਵਾਸਤੇ ਕਿ ਸਾਡਾ ਫ਼ਲਾਣਾ 'ਨਿਸਚਾ' ਠੀਕ ਹੈ ਜਾਂ ਗ਼ਲਤ, 'ਦਲੀਲ ਦੀ ਕਸਵੱਟੀ' ਹੀ ਨਿਰਾ ਇਕ ਮਾਪ ਨਹੀਂ ਹੈ। ਸਗੋਂ, ਇਹ ਭੀ ਹੋ ਸਕਦਾ ਹੈ ਕਿ ਅਸਾਡੇ 'ਨਿਸਚੇ' ਤੇ 'ਵਿਸ਼ਵਾਸ' ਤਾਂ ਬਿਲਕੁਲ ਠੀਕ ਹਨ, ਪਰ ਇਹਨਾਂ ਨੂੰ ਠੀਕ ਸਾਬਤ ਕਰਨ ਵਾਸਤੇ ਜੋ 'ਦਲੀਲਾਂ' ਅਸੀਂ ਵਰਤਦੇ ਹਾਂ ਉਹ ਨਿਰੇ ਥੋਥੇ 'ਢੁੱਚਰ' ਹੀ ਹੋਣ; ਦੂਜੇ ਲਫ਼ਜ਼ਾਂ ਵਿਚ ਇਹ ਕਹਿ ਲਵੋ ਕਿ ਅਸੀ ਉਸ 'ਸੱਚਾਈ' ਉੱਤੇ 'ਦਲੀਲ' ਦੀ ਮਦਦ ਨਾਲ ਨਹੀਂ, ਸਗੋਂ ਕਿਸੇ ਹੋਰ ਤਰੀਕੇ ਨਾਲ ਅੱਪੜੇ ਸਾਂ।

ਆਓ, ਹੁਣ ਉਸ 'ਧਰਮ' ਵਲ ਨਜ਼ਰ ਮਾਰੀਏ ਜੋ ਨਿਰਾ 'ਦਲੀਲ' ਦੀ ਕਸਵੱਟੀ 'ਤੇ ਕਾਇਮ ਹੈ। ਅਜਿਹੇ 'ਧਰਮ' ਵਿਚ 'ਦਲੀਲ' ਨੂੰ ਸਭ ਤੋਂ ਵਧੀਕ ਥਾਂ ਮਿਲਦੀ ਹੈ। ਆਮ ਤੌਰ 'ਤੇ ਫ਼ਿਲਾਸਫ਼ਰਾਂ ਦਾ 'ਧਰਮ' ਇਸ ਕਿਸਮ ਦਾ ਹੁੰਦਾ ਹੈ, ਕਿਉਂਕਿ ਉਹਨਾਂ ਨੂੰ ਸਦਾ ਹਰ ਕੰਮ ਵਿਚ 'ਵਿਚਾਰ-ਸੱਤਾ' ਵਰਤਣ ਦੀ ਆਦਤ ਪੈ ਜਾਂਦੀ ਹੈ। ਜੋ ਭੀ ਮਨੁੱਖ ਅਜਿਹੀਆਂ ਗੱਲਾਂ ਬਾਬਤ ਹਰ ਵੇਲੇ 'ਵਿਚਾਰ' ਦੇ ਘੋੜੇ ਦੁੜਾਂਦਾ ਰਹਿੰਦਾ ਹੈ, ਉਸ ਦੇ ਮਨ ਦਾ ਇਹ ਸੁਭਾਉ ਬਣ ਜਾਂਦਾ ਹੈ। ਆਖ਼ਰ ਸਿੱਟਾ ਕੀ ਨਿਕਲਦਾ ਹੈ ? ਜਾਂ ਤਾਂ ਉਹ ਮਨੁੱਖ 'ਧਰਮ' ਵਲੋਂ ਉੱਕਾ ਮੁਨਕਰ ਹੋ ਜਾਂਦੇ ਹਨ, ਜਾਂ 'ਦਲੀਲ' ਵਲੋਂ ਹਟ ਕੇ ਸਗੋਂ ਜਜ਼ਬੇ ਤੇ ਵਲਵਲੇ ਦੇ ਵਹਿਣ ਨੂੰ ਵਧੀਕ ਪਸੰਦ ਕਰਨ ਲੱਗ ਪੈਂਦੇ ਹਨ। ਕਿਉਂ ? ਇਸ ਵਾਸਤੇ ਕਿ ਹਰ ਵੇਲੇ ਦਲੀਲ ਦੇ ਘੋੜੇ ਦੁੜਾਂਦਿਆਂ ਆਖ਼ਰ ਉਹਨਾਂ ਨੂੰ ਸਮਝ ਆ ਜਾਂਦੀ ਹੈ ਕਿ ਇਹ ਟੇਕ ਉੱਕਾ ਹੀ ਕਮਜ਼ੋਰ ਹੈ। ਦੁਨੀਆ ਵਿਚ ਸਿਆਣੇ ਤੇ ਦਲੀਲ-ਬਾਜ਼ ਭੀ ਪਰੇ ਤੋਂ ਪਰੇ ਹਨ, ਜੇ ਉਹ ਅੱਜ ਕਿਸੇ ਸਿਖ ਫ਼ਿਲਾਸਫ਼ਰ ਦੀ ਦਲੀਲ ਦੇ ਕਾਇਲ ਹੋਏ ਹਨ, ਤਾਂ ਕੱਲ੍ਹ ਨੂੰ ਕੋਈ ਸਮਾਜੀ ਸ਼ਾਸਤ੍ਰਾਰਥੀ ਉਹਨਾਂ ਨੂੰ ਵਧੀਕ ਜਚਦਾ ਹੈ; ਪਰਸੋਂ ਨੂੰ ਕਿਸੇ ਈਸਾਈ ਪ੍ਰਚਾਰਕ ਦੇ ਫਹੇ ਚੜ੍ਹ ਜਾਂਦੇ ਹਨ। ਅਜਿਹਾ ਸਮਾ ਆਉਣਾ ਬਹੁਤ ਕਠਨ ਹੈ ਜਦੋਂ ਉਹ ਇਹ ਦਮ ਮਾਰ ਸਕਣ ਕਿ ਉਹਨਾਂ ਦੀ ਆਪਣੀ ਦਲੀਲ ਹੁਣ ਅਜਿੱਤ ਹੋ ਚੁੱਕੀ ਹੈ। ਏਡੀ ਦੂਰ ਕੀ ਜਾਣਾ ? ਪਹਿਲਾਂ ਸ਼ੁਰੂ ਵਿਚ ਹੀ ਪਰਮਾਤਮਾ ਦੀ ਹਸਤੀ ਸਾਬਤ ਕਰਨ ਵੇਲੇ ਹੀ ਉਹ ਕੋਈ ਐਸੀਆਂ ਦਲੀਲਾਂ ਪੇਸ਼ ਨਹੀਂ ਕਰ ਸਕਦੇ, ਜਿਨ੍ਹਾਂ ਨਾਲ ਉਹਨਾਂ ਦਾ ਆਪਣਾ ਹੀ ਮਨ ਪਤੀਜ ਸਕੇ। ਜੇ ਉਹ ਕੋਈ ਐਸੀਆਂ ਦਲੀਲਾਂ ਲੱਭ ਹੀ ਲੈਣ, ਤਾਂ ਭੀ ਇਹਨਾਂ ਦਾ ਲਾਭ ਤਦ ਤਕ ਕੁਝ ਨਹੀਂ ਹੋ ਸਕਦਾ, ਜਦ ਤਕ ਅਸਾਡੇ ਨਿੱਜ ਦੇ ਮਨ-ਤਰੰਗ ਤੇ ਅਸਾਡਾ ਅਮਲੀ ਜੀਵਨ ਉਸ ਮਿਥੀ ਦਲੀਲ ਨਾਲ ਵਾਰਾ ਨਾ ਖਾਣ।

# ਖੈਰੁ ਦੀਜੈ ਬੰਦਗੀ

*(ਫਰੀਦ ਜੀ)*

ਪਰਮਾਤਮਾ ਦੇ ਦਰ 'ਤੇ ਅਸੀ ਕਈ ਲੋੜਾਂ ਦੀ ਖ਼ਾਤਰ ਅਰਦਾਸਾਂ ਕਰਦੇ ਹਾਂ। ਜੇ ਅਸੀ ਇਹਨਾਂ ਲੋੜਾਂ ਅਨੁਸਾਰ ਵੰਡ ਕਰੀਏ ਤਾਂ ਸਾਡੀਆਂ ਅਰਦਾਸਾਂ ਦੀਆਂ ਮੋਟੀਆਂ ਮੋਟੀਆਂ ਤਿੰਨ ਕਿਸਮਾਂ ਹੋ ਸਕਦੀਆਂ ਹਨ:

(੧) ਆਤਮਕ ਗੁਣਾਂ ਦੀ ਪ੍ਰਾਪਤੀ ਵਾਸਤੇ, ਜਿਨ੍ਹਾਂ ਦਾ ਵਾਹ ਨਿਰੋਲ ਸਾਡੇ ਆਤਮਾ ਨਾਲ ਪੈਣਾ ਹੈ।

(੨) ਦੂਜਿਆਂ ਦੇ ਭਲੇ ਵਾਸਤੇ।

(੩) ਦੁਨੀਆਵੀ ਪਦਾਰਥਾਂ ਵਾਸਤੇ।

ਥੋੜ੍ਹੀ ਜਿਹੀ ਵਿਚਾਰ ਨਾਲ ਹੀ ਇਹ ਨਿਸਚਾ ਹੋ ਜਾਂਦਾ ਹੈ ਕਿ ਇਹ ਤਿੰਨਾਂ ਕਿਸਮਾਂ ਦੀਆਂ ਅਰਜ਼ਾਂ ਇਕੋ ਜਿਹੀਆਂ ਹੀ ਪਰਮਾਤਮਾ ਦੀ 'ਰਜ਼ਾ' ਦੇ ਅਨੁਸਾਰ ਨਹੀਂ ਹੋ ਸਕਦੀਆਂ। ਠੀਕ ਇਉਂ ਜਾਪਦਾ ਹੈ ਕਿ ਦੁਨੀਆਵੀ ਪਦਾਰਥਾਂ ਨਾਲੋਂ ਆਤਮਕ ਗੁਣਾਂ ਦੀ ਪ੍ਰਾਪਤੀ ਵਾਸਤੇ ਕੀਤੀਆਂ ਅਰਜ਼ੋਈਆਂ ਪਰਮਾਤਮਾ ਦੀ 'ਰਜ਼ਾ' ਦੇ ਵਧੀਕ ਅਨੁਸਾਰ ਹਨ, ਕਿਉਂਕਿ ਉਤਨੇ ਉਤਨੇ ਹੀ ਉੱਚੇ ਆਤਮਕ ਗੁਣਾਂ ਦੀ ਖ਼ਾਤਰ ਅਸੀ ਅਰਦਾਸ ਕਰ ਸਕਦੇ ਹਾਂ, ਜਿਤਨੀ ਕੁ ਸਾਨੂੰ ਪਰਮਾਤਮਾ ਦੀ 'ਰਜ਼ਾ' ਦੀ ਸਮਝ ਪੈਂਦੀ ਜਾਏ। ਜਿਉਂ ਜਿਉਂ ਰੱਬੀ ਪਿਆਰ ਦੇ ਤਰੰਗ ਸਾਡੇ ਅੰਦਰ ਉੱਠਦੇ ਹਨ, ਤਿਉਂ ਤਿਉਂ ਉਮਾਹ ਵਿਚ ਆ ਕੇ ਅਸੀ ਇਸ ਪਿਆਰ ਨਾਲ ਸੰਬੰਧ ਰੱਖਣ ਵਾਲੇ ਗੁਣਾਂ ਦੀ ਪ੍ਰਾਪਤੀ ਦੀ ਤਾਂਘ ਕਰਦੇ ਹਾਂ।

ਪਰ, ਜਦੋਂ ਦੁਨੀਆ ਦੇ ਪਦਾਰਥ ਮੰਗਦੇ ਹਾਂ, ਤਦੋਂ ਕੋਈ ਅਜਿਹੀ ਪ੍ਰੇਰਨਾ ਸਾਡੇ ਅੰਦਰੋਂ ਨਹੀਂ ਉੱਠਦੀ। ਉਂਞ ਪਰਮਾਤਮਾ ਪਾਸੋਂ ਦੁਨੀਆਵੀ ਪਦਾਰਥ ਮੰਗਣ ਵਿਚ ਕੋਈ ਮਾੜ ਨਹੀਂ, ਅਸੀ ਉਸ ਦੇ ਬੱਚੇ ਹਾਂ, ਬੱਚਿਆਂ ਨੇ ਮਾਪਿਆਂ ਤੋਂ ਹੀ ਮੰਗਣਾ ਹੈ। ਪਰ ਜਿਵੇਂ ਅਸੀ ਆਪਣੇ ਬਾਲਾਂ ਦਾ ਭਲਾ ਸੋਚ ਕੇ ਉਹਨਾਂ

ਦੀ ਹਰੇਕ ਮੰਗ ਪੂਰੀ ਨਹੀਂ ਕਰਦੇ, ਤਿਵੇਂ ਪ੍ਰਭੂ-ਪਿਤਾ ਜੇ ਇਹ ਵੇਖੇ ਕਿ ਸਾਡੀ ਫਲਾਣੀ ਮੰਗ ਸਾਡੀ ਆਤਮਕ ਉੱਨਤੀ ਦੇ ਰਾਹ ਵਿਚ ਰੁਕਾਵਟ ਪਾਉਂਦੀ ਹੈ ਤਾਂ ਉਹ ਪੂਰੀ ਨਹੀਂ ਕਰਦਾ।

ਹਾਂ, ਜਦੋਂ ਅਸੀ ਆਤਮਕ ਗੁਣਾਂ ਦੀ ਦਾਤਿ ਮੰਗਦੇ ਹਾਂ ਤਾਂ ਆਮ ਤੌਰ 'ਤੇ ਅਸਾਨੂੰ ਇਹ ਨਿਸ਼ਚਾ ਰਹਿਣਾ ਚਾਹੀਦਾ ਹੈ ਕਿ ਅਸੀ ਪਰਮਾਤਮਾ ਦੀ ਰਜ਼ਾ ਦੇ ਅਨੁਕੂਲ ਹੀ ਮੰਗ ਰਹੇ ਹਾਂ। ਗੁਰਬਾਣੀ ਵਿਚੋਂ ਸਾਨੂੰ ਪਤਾ ਮਿਲਦਾ ਹੈ ਕਿ 'ਸਿਮਰਨ' ਦੀ ਖ਼ਾਤਰ ਇਹ ਜਗਤ ਰਚਿਆ ਗਿਆ ਹੈ ਤੇ 'ਸਿਮਰਨ' ਦੇ ਆਸਰੇ ਉੱਚੇ ਆਤਮਕ ਗੁਣ ਮਿਲਦੇ ਹਨ :

**ਹਰਿ ਸਿਮਰਨਿ ਧਾਰੀ ਸਭ ਧਰਨਾ॥**

ਮਾਲਕ ਦੀ ਆਪਣੀ ਰਜ਼ਾ ਹੈ ਕਿ ਸਾਡੇ ਹਿਰਦੇ ਨੂੰ ਸ਼ੁਭ ਗੁਣਾਂ ਨਾਲ ਸੁੱਚਾ ਬਣਾਏ। ਮਨੁੱਖ ਦਾ ਹਿਰਦਾ ਪਰਮਾਤਮਾ ਦਾ ਖ਼ਾਸ 'ਮੰਦਰ' ਹੈ, ਇਸ 'ਮੰਦਰ' ਨੂੰ ਸੁੱਚਾ ਰੱਖਣਾ ਹੀ ਉਸ ਦੀ ਰਜ਼ਾ ਹੈ। ਭਾਈ ਨੰਦ ਲਾਲ ਜੀ ਲਿਖਦੇ ਹਨ :

**ਨ ਦਾਨਿਸਤੇਮ ਅਜ਼ ਰੋਜ਼ੇ ਅਜ਼ਲ ਈਂ ਨਕਸ਼ੇ ਆਦਮ ਰਾ॥**
**ਕਿ ਨੱਕਾਸ਼ ਅਜ਼ ਬਰਾਏ ਬੂਦਨੇ ਖ਼ੁਦ ਖ਼ਾਨਹ ਮੇ ਸਾਜ਼ਦ॥** *(ਗ਼ਜ਼ਲ ੨੧)*

ਇਹ 'ਘਰ' ਜਿਤਨਾ ਹੀ ਪਵਿੱਤਰ ਹੋ ਸਕੇ, ਉਸ ਦੀ ਪ੍ਰਸੰਨਤਾ ਹੈ।

ਸੋ, ਜਦੋਂ ਮੈਂ ਆਤਮਕ ਗੁਣਾਂ ਦੀ ਪ੍ਰਾਪਤੀ ਅਤੇ ਆਤਮਾ ਦੀ ਪਵਿੱਤਰਤਾ ਵਾਸਤੇ ਅਰਜ਼ੋਈ ਕਰਦਾ ਹਾਂ, ਮੇਰੇ ਮਨ ਵਿਚ ਇਹ ਨਿਸਚਾ ਹੈ ਕਿ ਮੈਂ ਪਰਮਾਤਮਾ ਦੀ ਰਜ਼ਾ ਦੇ ਅਨੁਕੂਲ ਹੀ ਮੰਗਦਾ ਹਾਂ। ਇੱਥੇ ਤਾਂ ਕਦੇ ਕਿਸੇ ਰੁਕਾਵਟ ਦਾ ਮੈਨੂੰ ਖ਼ਿਆਲ ਭੀ ਨਹੀਂ ਆਉਂਦਾ। ਪਰ ਇਹ ਵਿਚਾਰ ਕੇ ਹੈਰਾਨੀ ਆਉਂਦੀ ਹੈ ਕਿ ਜੇ ਇਹ ਅਰਜ਼ ਰਜ਼ਾ-ਅਨੁਕੂਲ ਹੈ ਤਾਂ ਇਸ ਦੇ ਸਫਲ ਹੋਣ ਵਿਚ ਕਿਉਂ ਢਿੱਲ ਹੁੰਦੀ ਹੈ, ਅਰਜ਼ੋਈ ਕਰਦਿਆਂ ਹੀ ਮੈਂ ਉੱਚ-ਆਤਮਾ ਕਿਉਂ ਨਹੀਂ ਹੋ ਜਾਂਦਾ ?

ਇਸ ਨਿਰੋਲ ਆਤਮਕ-ਉੱਨਤੀ ਦੀ ਦਾਤਿ ਦੀ ਪ੍ਰਾਪਤੀ ਭੀ ਸਹਿਜੇ ਸਹਿਜੇ ? ਇੱਥੇ ਭੀ ਇਹੀ ਹੁਕਮ ਕਿ ਜਿਵੇਂ ਜ਼ਿਮੀਦਾਰ ਨੇ ਸਾਰਾ ਸਾਲ ਮਿਹਨਤ ਕਰ ਕੇ ਬੜੀ ਘਾਲ ਪਿਛੋਂ ਫਲ ਦਾ ਮੂੰਹ ਤੱਕਣਾ ਹੈ ਤਿਵੇਂ ਆਤਮਕ ਕਿਰਸਾਨ ਨੇ ਭੀ ਬੜੀ ਘਾਲ ਘਾਲ ਕੇ ਆਤਮਕ ਪ੍ਰਫੁੱਲਤਾ ਹਾਸਲ ਕਰਨੀ ਹੈ :

**ਮਨੁ ਹਾਲੀ ਕਿਰਸਾਣੀ ਕਰਣੀ, ਸਰਮੁ ਪਾਣੀ ਤਨੁ ਖੇਤੁ॥**
**ਨਾਮੁ ਬੀਜੁ, ਸੰਤੋਖੁ ਸੁਹਾਗਾ, ਰਖੁ ਗਰੀਬੀ ਵੇਸੁ॥**
**ਭਾਉ ਕਰਮੁ ਕਰਿ ਜੰਮਸੀ, ਸੇ ਘਰ ਭਾਗਠ ਦੇਖੁ॥੧॥੨॥** *(ਸੋਰਠਿ ਮ: ੧)*

ਆਤਮਕ ਬਰਕਤਾਂ ਦੀ ਬਾਬਤ ਭੀ ਇਹ ਖ਼ਿਆਲ ਗ਼ਲਤ ਹੈ ਕਿ ਨਿਰਾ ਮੰਗੇ 'ਤੇ ਤੁਰਤ ਮਿਲ ਜਾਣਗੀਆਂ। ਇਹ ਕਾਫ਼ੀ ਨਹੀਂ ਕਿ ਇਹ ਅਰਜ਼ੋਈ ਰਜ਼ਾ-ਅਨੁਕੂਲ ਹੈ; ਇਸ ਤੋਂ ਅਗਾਂਹ ਹੋਰ ਲੋੜ ਹੈ ਕਿ ਇਸ 'ਰਜ਼ਾ' ਦਾ ਵੇਰਵੇ ਨਾਲ 'ਗਿਆਨ' ਹੋਵੇ। ਇਨਸਾਨੀ ਜ਼ਿੰਦਗੀ ਨੂੰ ਕਿਨ੍ਹਾਂ ਲੀਹਾਂ ਵਿਚ ਪਰਮਾਤਮਾ ਉੱਚਾ ਕਰਨਾ ਲੋੜਦਾ ਹੈ—ਇਹ 'ਗਿਆਨ' ਭੀ ਹਾਸਲ ਹੋਵੇ, ਤਦੋਂ ਮਿਹਰ ਦਾ ਦਰਵਾਜ਼ਾ ਖੁਲ੍ਹਦਾ ਹੈ:

**ਗਿਆਨ ਰਾਉ ਜਬ ਸੇਜੈ ਆਵੈ, ਤ ਨਾਨਕ ਭੋਗੁ ਕਰੇਈ॥**

ਉੱਦਮ, ਉੱਚਾ ਆਚਰਨ, ਸਿਮਰਨ, ਸੰਤੋਖ, ਸਾਦਗੀ—ਅਜਿਹੇ ਸਾਰੇ ਗੁਣ ਪ੍ਰਗਟ ਹੋਣ ਤਾਂ 'ਪ੍ਰੇਮ' ਦੀ ਦਾਤਿ ਮਿਲਦੀ ਹੈ।

ਪਰਮਾਤਮਾ ਨੇ ਇਖ਼ਲਾਕ ਦੀ ਮਸ਼ੀਨਰੀ ਜਗਤ ਵਿਚ ਬੜੀ ਗੁੰਝਲਦਾਰ ਬਣਾਈ ਹੈ, ਇਸ ਸਾਰੀ ਮਸ਼ੀਨਰੀ ਦੀ ਆਖ਼ਰੀ ਘਾੜਤ ਹੈ 'ਪ੍ਰੇਮ', 'ਆਤਮ-ਪਵਿੱਤਰਤਾ'। ਜਦੋਂ ਮੈਂ ਇਹ ਅਰਦਾਸ ਕਰਦਾ ਹਾਂ ਕਿ ਹੇ ਪ੍ਰਭੂ! ਮੇਰੀ ਅਰਜ਼ ਸੁਣਦਿਆਂ ਹੀ ਮੈਨੂੰ ਇਹ ਦਾਤਿ ਬਖ਼ਸ਼ ਦੇ, ਤਾਂ ਮੇਰੀ ਅਰਜ਼ ਦਾ ਸਾਰ ਇਹ ਹੈ ਕਿ ਇਹ ਸਾਰੀ ਇਖ਼ਲਾਕ ਦੀ ਮਸ਼ੀਨਰੀ ਵਰਤਣ ਤੋਂ ਬਿਨਾ ਹੀ ਮੇਰਾ ਕੰਮ ਰਾਸ ਕਰ ਦੇ; ਦੂਜੇ ਲਫ਼ਜ਼ਾਂ ਵਿਚ, ਕਿ ਤੂੰ ਜੋ ਜੀਵਾਂ ਦੀ ਆਤਮ-ਘਾੜਤ ਵਾਸਤੇ ਇਹ ਮਸ਼ੀਨਰੀ ਬਣਾਈ ਹੋਈ ਹੈ, ਮੈਨੂੰ ਇਸ ਸਾਂਚੇ ਵਿਚ ਢਾਲਣ ਦੀ ਖੇਚਲ ਤੋਂ ਬਚਾ ਲੈ ਤੇ ਆਪਣੀ ਇਸ ਰਜ਼ਾ ਨੂੰ ਉਲਟਾ ਦੇ। ਸੋ, ਸਾਡੀ ਮੰਗ ਰਜ਼ਾ-ਅਨੁਸਾਰ ਹੁੰਦਿਆਂ ਭੀ, ਅਸੀ ਤਰੀਕਾ ਉਹ ਚਾਹੁੰਦੇ ਹਾਂ ਜੋ ਰਜ਼ਾ ਦੇ ਉਲਟ ਹੈ। ਹੁਕਮ ਤਾਂ ਇਹ ਹੈ:

**ਸੰਮਨ ਜਉ ਇਸੁ ਪ੍ਰੇਮ ਕੀ, ਦਮ ਕ੍ਹਿਹੁ ਹੋਤੀ ਸਾਟ॥**
**ਰਾਵਨ ਹੁਤੇ ਸੁ ਰੰਕ ਨਹਿ, ਜਿਨਿ ਸਿਰ ਦੀਨੇ ਕਾਟਿ॥੧॥**

ਇਨਸਾਨੀ ਇਖ਼ਲਾਕ ਦੀ ਮਸ਼ੀਨਰੀ ਆਤਮਕ-ਘਾੜਤ ਵਾਸਤੇ ਅਤਿ ਜ਼ਰੂਰੀ ਹੈ। ਜਦੋਂ ਮੈਂ ਆਤਮ-ਘਾੜਤ ਵਾਸਤੇ ਅਰਦਾਸ ਕਰਦਾ ਹਾਂ, ਸੁਤੇ ਹੀ ਉਸ ਅਰਦਾਸ ਦਾ ਭਾਵ ਇਹ ਹੈ ਕਿ ਹੇ ਪ੍ਰਭੂ! ਇਸ ਮਸ਼ੀਨਰੀ ਵਿਚੋਂ ਲੰਘਾ ਕੇ ਮੇਰੀ ਨਵੀਂ ਘਾੜਤ ਘੜ।

ਬਾਲਕ ਨੇ ਵਿੱਦਿਆ ਸਿੱਖਣ ਤੋਂ ਬਿਨਾ ਗਿਆਨਵਾਨ ਨਹੀਂ ਬਣ ਜਾਣਾ। ਸਤਿਗੁਰੂ ਨੇ ਬੰਦਿਆਂ ਵਾਸਤੇ ਪਾਠ-ਸ਼ਾਲਾ ਬਣਾ ਦਿੱਤੀ ਹੈ, ਜਿਸ ਵਿਚੋਂ ਸਹਿਜੇ ਸਹਿਜੇ ਮਿਹਨਤ ਨਾਲ 'ਹਰਿ-ਗੁਣ' ਸਿਖਣੇ ਹਨ:

**ਸਤ ਸੰਗਤਿ ਸਤਿਗੁਰ ਚਟਸਾਲ ਹੈ, ਜਿਤੁ ਹਰਿ ਗੁਣ ਸਿਖਾ॥**

ਜਦੋਂ ਅਸੀ ਇਸ ਤਸਵੀਰ ਦਾ ਦੂਜਾ ਪਾਸਾ ਵੇਖਦੇ ਹਾਂ ਤਾਂ ਇਹ ਗੱਲ ਹੋਰ ਭੀ ਗੁੰਝਲਦਾਰ ਬਣ ਜਾਂਦੀ ਹੈ। ਇਹ ਗੱਲ ਤਾਂ ਭਲਾ ਸਮਝ ਲਈ ਕਿ ਪਰਮਾਤਮਾ ਦੀ ਰਜ਼ਾ ਅਨੁਸਾਰ ਮਨੁੱਖ ਨੇ ਪੂਰਨ ਮਨੁੱਖਤਾ ਸਹਿਜੇ ਸਹਿਜੇ ਹਾਸਲ ਕਰਨੀ ਹੈ, ਤੇ ਇਸ ਦੇ ਅੰਦਰੋਂ ਅਧੂਰਾ-ਪਨ ਭੀ ਸਹਿਜੇ ਸਹਿਜੇ ਹੀ ਦੂਰ ਹੋਣਾ ਹੈ; ਪਰ ਕੀ ਇਹ ਭੀ ਪਰਮਾਤਮਾ ਦੀ ਹੀ ਰਜ਼ਾ ਹੈ ਕਿ ਅਸੀ ਪਾਪ ਕਰੀ ਹੀ ਜਾਈਏ, ਭਾਵੇਂ ਪਾਪ ਤੋਂ ਬਚਣ ਵਾਸਤੇ ਉਸ ਦੇ ਦਰ 'ਤੇ ਕਿਤਨੇ ਹੀ ਤਰਲੇ ਕਰੀਏ? 'ਪੂਰਨਤਾ' ਤਾਂ ਬੇਸ਼ੱਕ ਚਿਰਾਕੀ ਹੀ ਆਵੇ, ਪਰ ਮੇਰੀ ਇਕ ਤ੍ਰਲੇ-ਭਰੀ ਅਰਦਾਸ ਨਾਲ ਮੈਨੂੰ 'ਪਾਪ' ਤੋਂ ਕਿਉਂ ਖਲਾਸੀ ਨਹੀਂ ਮਿਲਦੀ?

ਜੇ ਪਾਪ-ਕਰਮ ਮਾੜਾ ਹੈ ਤਾਂ ਪਰਮਾਤਮਾ ਨੂੰ ਤਾਂ ਇਹ ਬਹੁਤ ਹੀ ਮਾੜਾ ਲੱਗਦਾ ਹੋਵੇਗਾ। ਇਹ ਉਸ ਦੀ 'ਰਜ਼ਾ' ਦੇ ਅਨੁਕੂਲ ਹੀ ਹੋਵੇਗਾ ਕਿ ਮੈਨੂੰ ਉਹ ਪਾਪ-ਕਰਮ ਤੋਂ ਖਲਾਸੀ ਦਿਵਾਏ। ਜੇ ਮੈਂ ਪਹਿਲਾਂ 'ਚੋਰੀ' ਕਰਦਾ ਰਿਹਾ ਹਾਂ, ਤੇ ਫਿਰ ਕਿਸੇ ਤਰ੍ਹਾਂ ਮੈਨੂੰ ਇਹ ਸਮਝ ਆ ਗਈ ਹੈ ਕਿ ਇਹ ਕਰਮ ਮਾੜਾ ਹੈ, ਇਹ ਕੁਦਰਤੀ ਗੱਲ ਹੈ ਮੈਂ ਪ੍ਰਭੂ-ਦਰ 'ਤੇ ਅਰਦਾਸ ਕਰਾਂਗਾ—ਪਾਤਿਸ਼ਾਹ! ਮੈਨੂੰ ਚੋਰੀ ਕਰਨ ਤੋਂ ਬਚਾ। ਇਹ ਗੱਲ ਤਾਂ ਬੜੀ ਹਾਸੋ-ਹੀਣੀ ਹੈ ਜੇ ਮੈਂ ਅਰਜ਼ੋਈ ਕਰਾਂ ਕਿ ਮੈਨੂੰ 'ਸਹਿਜੇ ਸਹਿਜੇ' ਚੋਰੀ ਕਰਨ ਤੋਂ ਬਚਾ।

ਉਪਰੀ ਨਜ਼ਰੋਂ ਇਹ ਗੱਲ ਤਾਂ ਠੀਕ ਜਾਪਦੀ ਹੈ ਕਿ 'ਪੂਰਨ ਮਨੁੱਖਤਾ' ਭਾਵੇਂ ਚਿਰਾਕੀ ਨਸੀਬ ਹੋਵੇ, ਪਰ 'ਮੰਦ ਕਰਮ' ਕਰਨ ਤੋਂ ਖਲਾਸੀ ਤੁਰਤ ਮਿਲ ਜਾਣ ਵਿਚ ਪਰਮਾਤਮਾ ਨੂੰ ਕਿਉਂ ਇਤਰਾਜ਼ ਹੈ।

ਰਤਾ ਗਹੁ ਨਾਲ ਸੋਚਿਆਂ ਇਕ ਔਖਿਆਈ ਆ ਪੈਂਦੀ ਹੈ; ਇਹਨਾਂ ਦੋਹਾਂ 'ਹਾਲਤਾਂ' ਵਿਚ ਫ਼ਰਕ ਲੱਭਣਾ ਬੜਾ ਮੁਸ਼ਕਲ ਹੈ। 'ਭਲਾਈ ਵਾਲੇ ਪਾਸੇ ਤਰੱਕੀ ਕਰਨੀ' ਅਤੇ 'ਮੰਦੇ ਪਾਸੇ ਵਲੋਂ ਹਟਣਾ'—ਅਸਲ ਵਿਚ ਇਹ ਇਕੋ ਹੀ 'ਮਾਨਸਿਕ ਅਵਸਥਾ' ਹੈ; ਅਸੀ ਸਿਰਫ਼ ਇਸ ਨੂੰ ਦੋ ਪਾਸਿਆਂ ਵਲੋਂ ਵੇਖ ਰਹੇ ਹਾਂ। ਭਲਾ, ਜੇ ਆਖੀਏ 'ਧੀਰਜ ਨਾਲ ਬੈਠ', ਜਾਂ, 'ਉਤਾਵਲਾ-ਪਨ ਛੱਡ'—ਇਹਨਾਂ ਦੋਹਾਂ ਵਿਚ ਕੋਈ ਫ਼ਰਕ ਨਹੀਂ ਹੈ, ਮਾਨਸਿਕ ਤਸਵੀਰ ਉਹੀ ਹੈ, ਸਿਰਫ਼ ਦੋ ਵੱਖੋ ਵੱਖ

ਨੁਕਰਾਂ ਤੋਂ ਵੇਖੀ ਗਈ ਹੈ। ਜੇ ਮੈਂ 'ਉਤਾਵਲਾਪਨ' ਛੱਡ ਦਿੱਤਾ ਹੈ, ਤਾਂ ਅਮਲੀ ਜੀਵਨ ਵਿਚ ਮੈਂ 'ਧੀਰਜ' ਦਾ ਗੁਣ ਹਾਸਲ ਕਰ ਲਿਆ ਹੈ। ਜੇ ਮੈਂ ਹਰ ਪਾਸਿਓਂ ਇਖ਼ਲਾਕ ਦੀ ਹੱਦ ਟੱਪਣ ਤੋਂ ਆਪਣੇ ਆਪ ਨੂੰ ਬਚਾ ਲਿਆ ਹੈ, ਤਾਂ ਦੂਜੇ ਲਫ਼ਜ਼ਾਂ ਵਿਚ, ਮੈਂ ਮਨ 'ਜਿੱਤਣ' ਦਾ ਗੁਣ ਪ੍ਰਾਪਤ ਕਰ ਲਿਆ ਹੈ।

ਗੁਰਬਾਣੀ ਵਿਚ ਅਸੀ ਇਹੋ ਜਿਹੇ ਹੁਕਮ ਕਈ ਥਾਂ 'ਤੇ ਪੜ੍ਹਦੇ ਹਾਂ:

**ਕਬੀਰ ਜੌ ਤੁਹਿ ਸਾਧ ਪਿਰੰਮ ਕੀ, ਸੀਸੁ ਕਾਟਿ ਕਰਿ ਗੋਇ॥**
**ਖੇਲਤ ਖੇਲਤ ਹਾਲ ਕਰਿ, ਜੋ ਕਿਛੁ ਹੋਇ ਤ ਹੋਇ॥੨੩੯॥**

ਭਾਈ ਨੰਦ ਲਾਲ ਜੀ ਭੀ ਲਿਖਦੇ ਹਨ:

**ਮੰਨਜ਼ਲੇ ਇਸ਼ਕ ਦਰਾਜ਼ ਅਸਤ ਬਾ-ਪਾ ਨ-ਤਵਾਂ ਰਫ਼ਤ,**
**ਸਰ ਕਦਮ ਸਾਜ਼ ਕਿ ਤਾਂ ਦਰ ਰਾਹੇ ਆਂ ਯਾਰ ਰਵੀ॥**

'ਪੂਰਨ ਮਨੁੱਖਤਾ' 'ਤੇ ਅੱਪੜਨ ਵਾਸਤੇ 'ਆਪਾ' ਵਾਰਨਾ ਪਏਗਾ। ਇਸ ਸਫ਼ਰ ਵਿਚ ਕਈ ਥਾਈਂ ਮਨ ਕਈ ਸੋਹਣਿਆਂ ਪੜਾਵਾਂ 'ਤੇ ਅਟਕਣ ਨੂੰ ਲੋਚੇਗਾ, ਮਾਇਆ ਦੇ ਕਈ ਕੌਤਕ ਇਸ ਨੂੰ ਭਰਮਾਉਣਗੇ, ਪਰ ਇਹਨਾਂ ਤੋਂ ਬਚਿਆਂ ਹੀ ਨਿਸ਼ਾਨੇ 'ਤੇ ਪਹੁੰਚ ਹੋ ਸਕੇਗੀ। ਅਸੀ ਆਮ ਤੌਰ 'ਤੇ ਆਪਣੀ ਸਿਆਣਪ ਤੇ ਅਕਲ ਦੀ ਟੇਕ ਪਾਰ ਲੈਂਦੇ ਹਾਂ, ਮਨੁੱਖਤਾ ਦੇ ਨਿਸ਼ਾਨੇ 'ਤੇ ਅੱਪੜਨ ਵਿਚ ਇਹ ਹੀ ਵੱਡੀ ਰੁਕਾਵਟ ਸਾਬਤ ਹੁੰਦੀ ਹੈ। ਪਰ ਜਦੋਂ ਕਿਸੇ ਵਿਕਾਰ ਵਿਚ ਠੇਡਾ ਖਾ ਕੇ ਡਿਗਦੇ ਹਾਂ, ਤਦੋਂ ਦਰ 'ਤੇ ਜ਼ਾਰੀ ਕਰਦੇ ਹਾਂ, ਤਰਲੇ ਲੈਂਦੇ ਹਾਂ ਤੇ ਆਪਣੀ ਹਾਰ 'ਤੇ ਪਛਤਾਂਦੇ ਹਾਂ। ਉਸ ਵੇਲੇ ਸ਼ਰਮਿੰਦੇ ਹੁੰਦੇ ਹਾਂ ਕਿ ਆਪਣੀ ਅਕਲ ਦਾ ਆਸਰਾ ਉਸ ਦੀ ਰਹਿਮਤ ਦੇ ਪ੍ਰਵਾਹ ਤੋਂ ਵਿਛੋੜ ਰਿਹਾ ਸੀ। ਸੋ, ਜਿਉਂ ਜਿਉਂ ਠੇਡੇ ਖਾਂਦੇ ਹਾਂ, ਤਿਉਂ ਤਿਉਂ ਪ੍ਰਭੂ ਦੇ ਦਰ 'ਤੇ ਅਰਜ਼ੋਈ ਕਰਨ ਦੀ ਵਧੀਕ ਲੋੜ ਜਾਪਦੀ ਹੈ, ਤਿਉਂ ਤਿਉਂ ਆਪਣੀ ਅਕਲ ਦਾ ਮਾਣ ਤਾਣ ਟੁੱਟਦਾ ਹੈ। ਇਹੀ ਹੈ 'ਉਸ ਦੇ ਰਾਹ 'ਤੇ ਸਿਰ-ਭਾਰ ਤੁਰਨਾ', ਇਹੀ ਹੈ 'ਸਿਰ ਤਲੀ 'ਤੇ ਧਰਨਾ'।

ਜਦੋਂ ਅਸੀ ਚਾਹੁੰਦੇ ਹਾਂ ਕਿ ਅਸਾਨੂੰ ਇਕੋ ਵਾਰੀ ਵਿਕਾਰਾਂ ਤੋਂ ਖ਼ਲਾਸੀ ਮਿਲ ਜਾਏ, ਤਾਂ ਅਸਲ ਵਿਚ ਅਸੀ 'ਸਿਰ ਭਾਰ ਤੁਰਨ' ਦੇ ਸੋਹਣੇ ਵਸੀਲੇ ਤੋਂ ਲਾਭ ਉਠਾਉਣਾ ਨਹੀਂ ਚਾਹੁੰਦੇ। ਪਰ ਜਿਸ ਨੇ ਜੀਵਾਂ ਦੇ ਭਲੇ ਵਾਸਤੇ ਆਪਣੀ ਕੁਦਰਤ ਵਿਚ ਇਹ ਨਿਯਮ ਬਣਾਇਆ ਹੈ, ਉਹ ਸਾਡੀ ਅੰਞਾਣ ਅਰਜ਼ੋਈ 'ਤੇ ਇਹ ਨਿਯਮ ਕਿਵੇਂ ਤੋੜੇ ?

ਜਦੋਂ ਅਸੀ ਇਹ ਚਾਹੁੰਦੇ ਹਾਂ ਕਿ ਪਰਮਾਤਮਾ ਦੇ ਦਰ 'ਤੇ ਇੱਕੋ ਵਾਰੀ ਅਰਜ਼ੋਈ ਕਰ ਕੇ ਸਦਾ ਲਈ ਵਿਕਾਰਾਂ ਤੋਂ ਬਚ ਜਾਈਏ, ਤਾਂ ਸਾਨੂੰ ਪਹਿਲਾਂ ਇਹ ਸਮਝਣ ਦੀ ਲੋੜ ਹੈ ਕਿ ਸਾਡੀ ਇਹ ਖ਼ਾਹਸ਼ ਅਸਲ ਵਿਚ ਕਿਸ ਤਰ੍ਹਾਂ ਦੀ ਹੈ। ਇਹ ਤਾਂ ਹੋ ਸਕਦਾ ਹੈ ਕਿ ਪਾਪ ਤੋਂ ਬਚਣ ਲਈ ਤਰਲਾ ਰਜ਼ਾ ਅਨੁਸਾਰ ਹੈ, ਪਰ ਇਹ ਜ਼ਰੂਰੀ ਨਹੀਂ ਕਿ ਜੋ 'ਤਰੀਕਾ' ਅਸੀ ਚਾਹੁੰਦੇ ਹਾਂ ਉਹ ਭੀ ਰਜ਼ਾ-ਅਨੁਕੂਲ ਹੋਵੇ।

(੧) ਜੇ ਮੈਂ ਇਹ ਚਾਹੁੰਦਾ ਹਾਂ ਕਿ ਕਾਮਾਦਿਕ ਵਿਕਾਰ ਕਰਨ ਦੀ ਮੇਰੇ ਅੰਦਰ ਸੱਤਿਆ ਹੀ ਨਾ ਰਹੇ, ਤਾਂ ਮੈਂ ਕੁਦਰਤਿ ਦੇ ਇਕ ਬੜੇ ਜ਼ਰੂਰੀ ਨਿਯਮ ਨੂੰ ਉਲਟਵਾ ਕੇ ਜਗਤ ਦੀ ਸਾਰੀ ਖੇਡ ਨੂੰ ਤੋੜਨਾ ਚਾਹੁੰਦਾ ਹਾਂ। ਜੇ 'ਕਾਮ' ਨਾ ਰਹੇ, ਤਾਂ ਜਗਤ-ਰਚਨਾ ਦਾ ਸਿਲਸਿਲਾ ਮੁੱਕ ਜਾਏ। ਜੇ 'ਮੋਹ' ਨਾ ਰਹੇ, ਤਾਂ ਨਿੱਕੇ ਨਿੱਕੇ ਬਾਲਾਂ ਨੂੰ ਪਾਲਣ ਵਾਸਤੇ ਕਿਉਂ ਕੋਈ ਮਾਂ ਕੁਰਬਾਨੀ ਕਰੇ ? ਸੋ, ਮੇਰੀ ਇਹ ਮੰਗ ਰਜ਼ਾ-ਅਨੁਸਾਰ ਨਹੀਂ ਹੈ।

(੨) ਜੇ ਮੈਂ ਇਹ ਚਾਹੁੰਦਾ ਹਾਂ ਕਿ ਮੇਰੇ ਰਾਹ ਵਿਚ ਕੋਈ ਅਜ਼ਮਾਇਸ਼, ਕੋਈ ਇਮਤਿਹਾਨ ਨਾ ਆਵੇ, ਤਾਂ ਇਹ ਭੀ ਰਜ਼ਾ-ਵਿਰੁੱਧ ਹੈ। ਇਹ 'ਇਮਤਿਹਾਨ' ਹੀ ਇਖ਼ਲਾਕੀ ਤਰੱਕੀ ਦਾ ਵਸੀਲਾ ਹਨ।

(੩) ਜੇ ਮੈਂ ਇਹ ਚਾਹੁੰਦਾ ਹਾਂ ਕਿ ਇਕੋ ਵਾਰੀ ਵਿਕਾਰਾਂ ਤੋਂ ਖ਼ਲਾਸੀ ਹੋ ਕੇ, ਮੈਨੂੰ ਮੁੜ ਮੁੜ ਤਰਲੇ ਕਰਨ ਦੀ ਮੁਥਾਜੀ ਨਾ ਰਹੇ, ਇਸ ਦਾ ਭਾਵ ਇਹ ਹੈ ਕਿ ਮੈਂ ਪਰਮਾਤਮਾ ਨਾਲ ਆਪਣਾ ਸਦਾ ਦਾ ਸੰਬੰਧ ਨਹੀਂ ਰੱਖਣਾ ਚਾਹੁੰਦਾ।

(੪) ਜੇ ਮੈਂ ਇਹ ਚਾਹੁੰਦਾ ਹਾਂ ਕਿ ਮੈਂ ਬੇਪਰਵਾਹੀ ਦਾ ਜੀਵਨ ਭੀ ਗੁਜ਼ਾਰੀ ਜਾਵਾਂ, ਵਿਕਾਰਾਂ ਨਾਲ ਜਾਣ-ਬੁੱਝ ਕੇ ਆਡਾ ਭੀ ਲਾਈ ਰੱਖਾਂ, ਤੇ ਫਿਰ ਭੀ ਬਚਿਆ ਰਹਾਂ, ਤਾਂ ਪਰਮਾਤਮਾ ਇਹ ਜ਼ਰੂਰੀ ਸਮਝਦਾ ਹੈ ਕਿ ਮੈਂ ਅਜ਼ਮਾਇਸ਼ ਵਿਚ ਮੂੰਹ ਭਾਰ ਡਿੱਗਾਂ, ਤਾਂ ਜੁ ਮੈਨੂੰ ਸੁਰਤਿ ਆਵੇ।

ਵਿਕਾਰ ਕਰਨ ਦੀਆਂ ਵਾਦੀਆਂ ਸਤਾਂਦੀਆਂ ਰਹਿਣਗੀਆਂ, ਅਜ਼ਮਾਇਸ਼ਾਂ ਆਉਂਦੀਆਂ ਰਹਿਣਗੀਆਂ, ਪਿਛਲੇ ਕੀਤੇ ਕੁਕਰਮਾਂ ਦਾ ਕੌੜਾ ਸੁਆਦ ਭੀ ਨਹੀਂ ਬਚਾਏਗਾ। ਇਕੋ ਚੀਜ਼ ਬਚਾਏਗੀ, ਉਹ ਇਹ ਹੈ ਜਿਸ ਸ਼ੋਮੇ ਨਾਲੋਂ ਵਿਛੜੇ ਹਾਂ, ਉਸ ਨਾਲ ਮੇਲ ਟਿਕਿਆ ਰਹੇ, ਉਹ ਰਹਿਤ ਦਾ ਦਰਿਆ ਸਾਡੇ ਅੰਦਰ ਇਤਨੇ ਜ਼ੋਰ ਵਿਚ ਵਹੇ ਕਿ ਸਭ ਵਿਕਾਰ ਉਸ ਵਿਚ ਰੁੜ੍ਹ ਜਾਣ। ਹੁਕਮ ਹੈ:

੧. ਪਬਰ ਤੂੰ ਹਰੀਆਵਲਾ, ਕਵਲਾ ਕੰਚਨ ਵੰਨਿ॥
ਕੈ ਦੋਖੜੈ ਸੜਿਓਹਿ, ਕਾਲੀ ਹੋਈਆ ਦੇਹੁਰੀ, ਨਾਨਕ ਮੈ ਤਨਿ ਭੰਗੁ॥
ਜਾਣਾ, ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ॥ (ਮ: ੧)

੨. ਖਖੜੀਆ ਸੁਹਾਵੀਆ ਲਗੜੀਆ ਅਕ ਕੰਠਿ॥
ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠਿ॥ (ਮ: ੫)

ਬਹੁਤ ਸਾਰੇ ਮੰਦ-ਕਰਮ ਐਸੇ ਹਨ ਜੋ ਅਸੀ ਅੰਞਾਣਪੁਣੇ ਵਿਚ ਕਰੀ ਜਾਂਦੇ ਹਾਂ। ਮਾਪੇ ਪੁੱਤਰ ਨੂੰ ਪਾਲ-ਪੋਸ ਕੇ ਜੁਆਨ ਕਰਦੇ ਹਨ, ਜਦੋਂ ਉਹ ਆਪ ਬਿਰਧ ਅਵਸਥਾ ਵਿਚ ਅਪੜਦੇ ਹਨ ਤਾਂ ਉਸ ਪੁੱਤਰ ਦੇ ਹੱਥਾਂ ਵਲ ਤੱਕਦੇ ਹਨ। ਉਹ ਪੁੱਤਰ ਆਪਣੇ ਬਾਲਾਂ ਵਾਸਤੇ ਤਾਂ ਦੁੱਧ ਘਿਉ ਆਦਿਕ ਦਾ ਖ਼ਾਸ ਖ਼ਿਆਲ ਰੱਖਦਾ ਹੈ। ਕਿਉਂਕਿ ਉਹ ਸਮਝਦਾ ਹੈ ਕਿ ਉਹਨਾਂ ਨੇ ਜੁਆਨ ਹੋ ਕੇ ਕਈ ਕੰਮ ਕਰਨੇ ਹਨ, ਪਰ ਮਾਪਿਆਂ ਦਾ ਅਦਬ ਕਰਦਾ ਹੋਇਆ ਭੀ ਉਹਨਾਂ ਨੂੰ ਸਾਧਾਰਨ ਜਿਹੀ ਰੋਟੀ ਦੇਂਦਾ ਹੈ, ਇਸ ਖ਼ਿਆਲ ਨਾਲ ਕਿ ਇਹ ਹੁਣ ਆਪਣਾ ਸਮਾ ਲੰਘਾ ਚੁਕੇ ਹਨ। ਪਰ ਜਦੋਂ ਉਹ ਆਪ ਬਿਰਧ ਉਮਰਾ 'ਤੇ ਅਪੜਦਾ ਹੈ, ਤਦੋਂ ਉਸ ਨੂੰ ਸਮਝ ਆਉਂਦੀ ਹੈ ਕਿ ਚੰਗੀ ਖ਼ੁਰਾਕ ਬਿਰਧ ਵਾਸਤੇ ਭੀ ਉਤਨੀ ਹੀ ਜ਼ਰੂਰੀ ਹੈ ਜਿਤਨੀ ਬਾਲਾਂ ਵਾਸਤੇ। ਹੁਣ ਉਹ ਸਮਝਦਾ ਹੈ ਕਿ ਮਾਪਿਆਂ ਦੀ ਚੰਗੀ ਸੇਵਾ ਨਾ ਕਰਨ ਦਾ ਪਾਪ ਕੀਤਾ, ਕਈ ਵਾਰੀ ਉਹਨਾਂ ਨਾਲ ਖਰ੍ਹਵੇ ਲਫ਼ਜ਼ ਭੀ ਵਰਤੇ। ਪਰ ਇਤਨੇ ਚਿਰ ਵਿਚ ਇਸ ਕੰਮ ਦਾ ਇਖ਼ਲਾਕੀ ਪਾਸਾ ਬਦਲ ਨਹੀਂ ਗਿਆ। ਜੇ ਅੱਜ ਮਾਪਿਆਂ ਨਾਲ ਰੁੱਖਾ ਵਰਤਾਉ ਪਾਪ ਹੈ ਤਾਂ ਅੱਜ ਤੋਂ ਵੀਹ ਸਾਲ ਪਹਿਲਾਂ ਭੀ ਇਹ ਪਾਪ ਸੀ। ਫ਼ਰਕ ਸਿਰਫ਼ ਇਹ ਪਿਆ ਹੈ ਕਿ ਪਹਿਲਾਂ ਇਹ ਪਾਪ ਅਗਿਆਨਤਾ ਦੇ ਕਾਰਨ ਸੀ ਤੇ ਹੁਣ ਜਾਣ-ਬੁੱਝ ਕੇ ਹੈ।

ਪਰ ਬਹੁਤ ਪਾਪ ਐਸੇ ਹਨ ਜੋ 'ਕਮਾਈ' ਵਿਚ ਨਹੀਂ, 'ਉਕਾਈ' ਵਿਚ ਹਨ। ਅਸੀ ਰੋਜ਼ ਦੇ ੨੪ ਘੰਟਿਆਂ ਵਿਚੋਂ ਬਹੁਤ ਸਾਰਾ ਸਮਾ ਖਾਣ ਪੀਣ ਆਦਿਕ ਸਰੀਰਕ ਸੁਖਾਂ ਵਿਚ ਲੰਘਾ ਦੇਂਦੇ ਹਾਂ, ਤੇ ਆਪਣੇ ਆਤਮਕ ਜੀਵਨ ਵਲੋਂ ਉੱਕਾ ਹੀ ਲਾ-ਪਰਵਾਹੀ ਹੈ। ਹੁਕਮ ਹੈ:

ਖਾਤ ਪੀਤ ਖੇਲਤ ਹਸਤ ਬਿਸਥਾਰ॥
ਕਵਨ ਅਰਥ ਮਿਰਤਕ ਸੀਗਾਰ॥੨॥
ਜੋ ਨ ਸੁਨਹਿ ਜਸੁ ਪਰਮਾਨੰਦਾ॥
ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ॥੩॥

ਇਹਨਾਂ ਸਾਰੀਆਂ 'ਉਕਾਈਆਂ' ਦੀ ਸਮਝ ਕਿੱਥੋਂ ਪਏ ? ਗੁਰੂ-ਦਰ ਤੋਂ।

ਸੋ, ਜਦ ਤਕ ਇਹ 'ਅਗਿਆਨਤ਼ਾ' ਟਿਕੀ ਹੋਈ ਹੈ, ਆਤਮਕ ਜੀਵਨ ਸੰਬੰਧੀ ਕੀਤੀ ਹੋਈ ਅਰਜ਼ੋਈ ਭੀ ਰਜ਼ਾ ਦੇ ਵਿਰੁੱਧ ਹੋ ਸਕਦੀ ਹੈ। ਹਿਰਦੇ ਦਾ ਭਾਂਡਾ ਪਹਿ਼ਲਾਂ ਖ਼ਾਲੀ ਕਰਨਾ ਪਏਗਾ, ਕੀ ਪਤਾ ਹੈ ਕਿ ਆਤਮਕ ਉੱਨਤੀ ਵਾਸਤੇ ਕੀਤੀ ਅਰਜ਼ੋਈ ਦਾ ਪਹਿਲਾ਼ ਫਲ 'ਨਿਮਰਤਾ' ਹੀ ਹੋਵੇ। ਹੁਕਮ ਭੀ ਹੈ :

**ਵਸਤੂ ਅੰਦਰਿ ਵਸਤੁ ਸਮਾਵੈ, ਦੂਜੀ ਹੋਵੈ ਪਾਸਿ॥**
**ਸਾਹਿਬ ਸੇਤੀ ਹੁਕਮੁ ਨ ਚਲੈ, ਕਹੀ ਬਣੈ ਅਰਦਾਸਿ॥**

ਪਰ 'ਨਿਮਰਤਾ' 'ਨਿਮਰਤਾ' ਵਿਚ ਫ਼ਰਕ ਹੈ। ਇਕ ਮੰਗਤਾ ਭੀ ਖ਼ੈਰ ਵਾਸਤੇ ਤਰਲੇ ਕਰਦਾ ਹੈ, ਇਕ ਬੱਚਾ ਭੀ ਪਿਉ ਪਾਸੋਂ ਮੰਗਦਾ ਹੈ। ਮੰਗਤੇ ਨੂੰ ਯਕੀਨ ਨਹੀਂ ਕਿ ਜ਼ਰੂਰ ਮਿਲੇਗਾ, ਬੱਚੇ ਨੂੰ ਯਕੀਨ ਹੈ—ਮੇਰਾ ਪਿਉ ਹੈ, ਮੈਨੂੰ ਜ਼ਰੂਰ ਦੇਵੇਗਾ। ਸੋ, ਮੰਗਣ ਵੇਲੇ ਆਪਣੇ ਆਪ ਨੂੰ ਪਦਾਰਥ ਹਾਸਲ ਕਰਨ ਦੇ ਯੋਗ ਬਣਾਣਾ ਹੈ।

ਅਰਦਾਸ-ਅਰਜ਼ੋਈ ਦਾ ਕੋਈ ਅਰਥ ਹੀ ਨਹੀਂ ਹੋ ਸਕਦਾ, ਨਿਰਾ ਸਮੇ ਤੇ ਉੱਦਮ ਨੂੰ ਵਿਅਰਥ ਗਵਾਉਣ ਵਾਲੀ ਗੱਲ ਹੈ। ਸ੍ਰਿਸ਼ਟੀ ਦੀ ਰਚਨਾਂ ਵਾਲੇ ਕਿਸੇ ਖ਼ਾਸ ਨਿਯਮਾਂ ਅੱਗੇ ਅਰਜ਼ੋਈ ਕਰਨੀ ਤੇ ਨੱਕ ਰਗੜਨਾ ਇਕ ਹਾਸੇ ਵਾਲੀ ਗੱਲ ਹੈ। ਨਿਯਮਾਂ ਦੇ ਥਾਪਣਹਾਰ ਦੇ ਅੱਗੇ ਹੀ ਅਰਦਾਸ ਬੇਨਤੀ ਹੋ ਸਕਦੀ ਹੈ।

ਬਾਲਕ ਜਦੋਂ ਆਪਣੀ ਮਾਂ ਪਾਸੋਂ ਦੁੱਧ ਆਦਿਕ ਮੰਗਦਾ ਹੈ ਤਾਂ ਮੰਗਣ ਤੋਂ ਪਹਿਲਾਂ ਇਕ ਗੱਲ ਸੁਤੇ ਹੀ ਉਸ ਦੇ ਧੁਰ ਅੰਦਰ ਟਿਕੀ ਹੋਈ ਹੁੰਦੀ ਹੈ, ਉਹ ਇਹ ਕਿ ਮੈਂ 'ਇਕ ਜੀਉਂਦੀ ਜਾਗਦੀ ਮਾਂ ਤੋਂ ਮੰਗ ਰਿਹਾ ਹਾਂ। ਜਿਸ ਕੋਲੋਂ ਦੁੱਧ ਮੰਗ ਰਿਹਾ ਹਾਂ, ਉਹ ਮੇਰੇ ਸਾਹਮਣੇ ਸੱਚ-ਮੁੱਚ ਮੌਜੂਦ ਹੈ ਤੇ ਮੇਰੀ ਗੱਲ ਨੂੰ ਸੁਣ ਰਹੀ ਹੈ'। ਜਦ ਤਾਈਂ ਇਹ ਪੱਕਾ ਨਿਸਚਾ ਨਾ ਹੋਵੇ, ਜਦ ਤਾਈਂ ਬਾਲਕ ਆਪਣੇ ਸਾਹਮਣੇ ਮਾਂ ਨੂੰ ਸੱਚ-ਮੁੱਚ ਵੇਖ ਨਾ ਰਿਹਾ ਹੋਵੇ, ਤਦ ਤਾਈਂ ਉਹ ਦੁੱਧ ਆਦਿਕ ਕੋਈ ਚੀਜ਼ ਮੰਗਦਾ ਹੀ ਨਹੀਂ। ਇਸੇ ਤਰ੍ਹਾਂ ਪ੍ਰਭੂ ਦੇ ਦਰ 'ਤੇ ਅਰਜ਼ੋਈ ਕਰਨ ਵੇਲੇ ਸਭ ਤੋਂ ਪਹਿਲਾਂ ਸਾਡੇ ਧੁਰ ਅੰਦਰ ਇਹ ਨਿਸਚਾ ਹੈ ਕਿ ਅਸੀ ਕਿਸੇ ਹਾਜ਼ਰਾ-ਹਜ਼ੂਰ ਮਾਲਕ ਦੀ ਹਜ਼ੂਰੀ ਵਿਚ ਖਲੋਣ ਲੱਗੇ ਹਾਂ, ਉਸ ਦਾਤੇ ਪਾਸੋਂ ਆਪਣੇ ਮਨ ਦੀ ਮੁਰਾਦ ਮੰਗਣ ਲੱਗੇ ਹਾਂ, ਅਤੇ ਇਹ ਆਸ ਰਖਦੇ ਹਾਂ ਕਿ ਉਹ ਪਿਤਾ ਸਾਡੀ ਮਨੋ-ਕਾਮਨਾ ਪੂਰੀ ਕਰੇਗਾ :

ਤਉ ਕਿਰਪਾ ਤੇ ਮਾਰਗੁ ਪਾਈਐ॥
ਪ੍ਰਭ ਕਿਰਪਾ ਤੇ ਨਾਮੁ ਧਿਆਈਐ॥
ਪ੍ਰਭ ਕਿਰਪਾ ਤੇ ਬੰਧਨ ਛੁਟੈ॥
ਤਉ ਕਿਰਪਾ ਤੇ ਹਉਮੈ ਤੁਟੈ॥੧॥
ਤੁਮ ਲਾਵਹੁ ਤਉ ਲਾਗਹਿ ਸੇਵ॥
ਹਮ ਤੇ ਕਛੂ ਨ ਹੋਵੈ ਦੇਵ॥੧॥ਰਹਾਉ॥
ਤੁਧੁ ਭਾਵੈ ਤਾ ਗਾਵਾ ਬਾਣੀ॥
ਤੁਧੁ ਭਾਵੈ ਤਾ ਸਚੁ ਵਖਾਣੀ॥
ਤੁਧੁ ਭਾਵੈ ਤਾ ਸਤਿਗੁਰ ਮਇਆ॥
ਸਰਬ ਸੁਖਾ ਪ੍ਰਭ ਤੇਰੀ ਦਇਆ॥੨॥
ਜੋ ਤੁਧੁ ਭਾਵੈ ਸੋ ਨਿਰਮਲ ਕਰਮਾ॥
ਜੋ ਤੁਧੁ ਭਾਵੈ ਸੋ ਸਚੁ ਧਰਮਾ॥
ਸਰਬ ਨਿਧਾਨ ਗੁਣ ਤੁਮ ਹੀ ਪਾਸਿ॥
ਤੂੰ ਸਾਹਿਬੁ ਸੇਵਕ ਅਰਦਾਸਿ॥੩॥

ਮਨੁ ਤਨੁ ਨਿਰਮਲੁ ਹੋਇ ਹਰਿ ਰੰਗਿ॥
ਸਰਬ ਸੁਖਾ ਪਾਵਉ ਸਤ ਸੰਗਿ॥
ਨਾਮਿ ਤੇਰੇ ਰਹੈ ਮਨੁ ਰਾਤਾ॥
ਇਹੁ ਕਲਿਆਣੁ ਨਾਨਕ ਕਰਿ ਜਾਤਾ॥੪॥੧੪॥

*(ਗਉੜੀ ਗੁਆਰੇਰੀ ਮਹਲਾ ੫)*

ਇਨ੍ਹਾਂ ਸੋਹਣੇ ਸ਼ਬਦਾਂ ਦੁਆਰਾ ਅਰਦਾਸ ਕਰਨ ਵੇਲੇ ਸੁਤੇ ਹੀ ਅਸੀ ਇਹ ਯਕੀਨ ਰੱਖੀ ਬੈਠੇ ਹਾਂ ਕਿ ਅਸੀ ਸੱਚ-ਮੁੱਚ ਹਸਤੀ ਵਾਲੇ ਮਾਲਕ ਪਾਸੋਂ ਮੰਗ ਰਹੇ ਹਾਂ, ਉਹ ਸਾਡੇ ਸਾਹਮਣੇ ਬੈਠਾ ਹੈ ਤੇ ਸਾਡੀ ਅਰਜ਼ੋਈ ਸੁਣ ਰਿਹਾ ਹੈ। ਸੋ, ਪ੍ਰਭੂ ਦੇ ਦਰ ਤੋਂ ਕੋਈ ਪਦਾਰਥ ਮੰਗਣ ਦਾ ਜਤਨ ਕਰਦੇ-ਸਾਰ ਹੀ ਸਭ ਤੋਂ ਪਹਿਲੀ ਬਖ਼ਸ਼ਸ਼ ਇਹ ਹੁੰਦੀ ਹੈ ਕਿ ਅਸੀ ਆਪਣੇ ਸਿਰਜਨਹਾਰ ਦੀ ਹਸਤੀ ਨੂੰ ਸੱਚ-ਮੁੱਚ ਮੰਨਦੇ ਹਾਂ ਤੇ ਉਸ ਦੀ ਹਜ਼ੂਰੀ ਵਿਚ ਹਾਜ਼ਰ ਹੋਣ ਦਾ ਆਹਰ ਕਰਦੇ ਹਾਂ।

ਪਿੱਛੇ ਦੱਸਿਆ ਜਾ ਚੁੱਕਾ ਹੈ ਕਿ ਦਿਨੋ-ਦਿਨ ਸਮਾ ਅਜਿਹਾ ਆ ਰਿਹਾ ਹੈ, ਜਿਸ ਵਿਚ ਲੋਕ ਸਿਰਜਨਹਾਰ ਦੀ ਹੋਂਦ ਤੋਂ ਹੀ ਮੁਨਕਰ ਹੋਈ ਜਾ ਰਹੇ ਹਨ। ਇਸ ਮੁਰਦਿਹਾਣ ਪੈਦਾ ਕਰਨ ਵਾਲੀ ਰੌ ਤੋਂ ਬਚਣ ਲਈ ਗੁਰਸਿਖ ਵਾਸਤੇ ਅਤਿ ਜ਼ਰੂਰੀ ਹੈ ਕਿ ਆਪਣੇ ਕਰਤਾਰ ਅਗੇ ਅਰਦਾਸ ਕਰਦਾ ਰਹੇ, ਦਾਤੇ ਦੇ ਚਰਨਾਂ ਵਿਚ ਸਦਾ ਜੁੜਨ ਦਾ ਆਹਰ ਕਰਦਾ ਰਹੇ। ਜਿਉਂ ਜਿਉਂ ਸਿਖ ਆਪਣੇ ਪ੍ਰੀਤਮ-ਪ੍ਰਭੂ ਦੀ ਹਜ਼ੂਰੀ ਵਿਚ ਹਾਜ਼ਰ ਹੋਣ ਦਾ ਉੱਦਮ ਕਰੇਗਾ, ਤਿਉਂ ਤਿਉਂ ਮਾਲਕ ਦੀ ਹਸਤੀ ਦਾ ਯਕੀਨ ਦਿਲ ਵਿਚ ਬੱਝਦਾ ਜਾਏਗਾ, ਕਿਉਂਕਿ ਜਿਵੇਂ ਉਪਰ ਦੱਸ ਆਏ ਹਾਂ, ਮਾਲਕ ਦੀ ਹੋਂਦ ਦੇ ਨਿਸਚੇ ਤੋਂ ਬਿਨਾ ਉਸ ਦੇ ਅਗੇ ਅਰਦਾਸ-ਅਰਜ਼ੋਈ ਹੋ ਹੀ ਨਹੀਂ ਸਕਦੀ। ਨਿਰਾ ਇਹ ਹੀ ਨਹੀਂ, ਜਿਉਂ ਜਿਉਂ ਸਾਡੀ ਅਰਜ਼ੋਈ ਮਾਲਕ ਦੀ ਦਰਗਾਹ ਵਿਚ ਸੁਣੀਦੀ ਹੈ, ਜਿਉਂ ਜਿਉਂ ਸਾਨੂੰ ਉਹਦੇ ਦਰ ਤੋਂ ਮੂੰਹ-ਮੰਗੀ ਮੁਰਾਦ ਮਿਲਦੀ ਹੈ, ਤਿਉਂ ਤਿਉਂ ਸਾਡੇ ਹਿਰਦੇ ਵਿਚ ਇਹ ਵਿਸ਼ਵਾਸ ਪੱਕਾ ਬਣਦਾ ਜਾਂਦਾ ਹੈ ਕਿ ਮਾਲਕ ਸੱਚ-ਮੁੱਚ ਮੌਜੂਦ ਹੈ, ਜੀਉਂਦਾ-ਜਾਗਦਾ ਹੈ ਤੇ ਸਾਡੀ ਬਹੁੜੀ ਕਰਦਾ ਹੈ। ਸੋ, ਦਾਤੇ ਦੇ ਦਰ ਤੋਂ ਮੰਗਣ ਤੇ ਮਨ-ਇੱਛਤ ਮੁਰਾਦ ਦੇ ਪੂਰੇ ਹੋਣ ਦੇ ਦੋ ਲਾਭ ਨਿਕਲਦੇ ਹਨ—ਇਕ ਤਾਂ ਦਿਨੋ-ਦਿਨ ਸਾਨੂੰ ਦਾਤਾ-ਪ੍ਰਭੂ ਜੀਉਂਦਾ-ਜਾਗਦਾ, ਹਾਜ਼ਰ-ਨਾਜ਼ਰ, ਸਾਡੇ ਹਰ ਵੇਲੇ ਨੇੜੇ ਜਾਪਣ ਲਗ ਪੈਂਦਾ ਹੈ, ਦੂਜੇ ਇਹ ਸਿਦਕ ਬੱਝਣ ਲੱਗ ਪੈਂਦਾ ਹੈ ਕਿ ਉਹ ਮਾਲਕ ਸਾਡੇ 'ਤੇ ਤਰਸ ਕਰਦਾ ਹੈ, ਸਦਾ ਸਾਨੂੰ ਪਿਆਰ ਕਰਦਾ ਹੈ। ਅਸੀ ਆਪਣੇ ਦੁਨੀਆਵੀ ਮਿੱਤਰਾਂ ਸੱਜਣਾਂ ਪਾਸੋਂ ਜਦੋਂ ਕਦੇ ਕੋਈ ਚੰਗੀ ਸੋਹਣੀ

ਚੀਜ਼ ਪ੍ਰਾਪਤ ਕਰਦੇ ਹਾਂ ਅਤੇ ਉਸ ਵਡ-ਮੁੱਲੀ ਚੀਜ਼ ਦੀ ਕਦਰ ਕਰਦੇ ਹਾਂ, ਨਿਰਾ ਇਸ ਵਾਸਤੇ ਨਹੀਂ ਕਰਦੇ ਕਿ ਉਹ ਚੀਜ਼ ਕੀਮਤੀ ਹੈ; ਨਹੀਂ, ਉਹ ਚੀਜ਼ ਸਾਨੂੰ ਹਰ ਵੇਲੇ ਚੇਤੇ ਕਰਾਂਦੀ ਹੈ ਕਿ ਜਿਸ ਮਿੱਤਰ ਪਾਸੋਂ ਮਿਲੀ ਹੈ, ਉਹ ਸਾਨੂੰ ਪਿਆਰ ਕਰਦਾ ਹੈ।

ਇਹ ਠੀਕ ਹੈ ਕਿ ਸਾਡੇ ਮੰਗਣ ਤੋਂ ਬਿਨਾ ਭੀ ਦਾਤਾ ਆਪਣੀਆਂ ਦਾਤਾਂ ਕਰੀ ਜਾ ਰਿਹਾ ਹੈ, ਪਰ ਅਣਮੰਗੀਆਂ ਦਾਤਾਂ ਮਿਲਣ ਕਰਕੇ ਅਸੀ ਆਮ ਤੌਰ 'ਤੇ ਇਹ ਖ਼ਿਆਲ ਭੀ ਨਹੀਂ ਕਰਦੇ ਕਿ ਮਾਲਕ ਸਾਡੇ 'ਤੇ ਬਖ਼ਸ਼ਸ਼ਾਂ ਕਰ ਰਿਹਾ ਹੈ। ਅਸੀ ਉਸ ਦੀਆਂ ਬਰਕਤਾਂ ਵਰਤੀ ਜਾ ਰਹੇ ਹਾਂ, ਪਰ ਕਦੇ ਸ਼ੁਕਰ ਦੇ ਰੰਗ ਵਿਚ ਨਹੀਂ ਆਉਂਦੇ ਕਿ ਦਾਤਾ ਬਖ਼ਸ਼ਿੰਦ ਹੈ। ਇਹ ਅਰਜ਼ੋਈ ਤੇ ਅਰਦਾਸ ਦੀ ਹੀ ਬਰਕਤਿ ਹੈ ਕਿ ਮਾਲਕ ਤੋਂ ਕੋਈ ਬ੍ਰਖ਼ਸ਼ਸ਼ ਹੋਣ 'ਤੇ ਉਸ ਨਾਲ ਪਿਆਰ ਦਾ ਸੰਬੰਧ ਬਣਾਉਂਦੀ ਹੈ।

ਅਸੀ ਅੱਜ-ਕੱਲ੍ਹ ਦੀ ਸਾਇੰਸ ਦੀਆਂ ਨਵੀਆਂ ਨਵੀਆਂ ਕਾਢਾਂ 'ਤੇ ਜਦੋਂ ਵਿਚਾਰ ਕਰਦੇ ਹਾਂ ਤਾਂ ਹੈਰਾਨੀ ਆਉਂਦੀ ਹੈ ਕਿ ਮਨੁੱਖ ਦੇ ਦਿਮਾਗ਼ ਨੇ ਕੇਡੀ ਕੇਡੀ ਉੱਚੀ ਉਡਾਰੀ ਲਾਈ ਹੈ ਤੇ ਕੀ ਕੀ ਅਚਰਜ ਕੌਤਕ ਕਰ ਵਿਖਾਇਆ ਹੈ। ਅੱਗ ਤੇ ਪਾਣੀ ਤੋਂ ਭਾਪ ਪੈਦਾ ਕਰ ਕੇ ਇਸ ਤੋਂ ਰੇਲ ਗੱਡੀਆਂ ਤੇ ਜਹਾਜ਼ ਚਲਾਉਣ ਦਾ ਕੰਮ ਲਿਆ ਜਾ ਰਿਹਾ ਹੈ। ਬਿਜਲੀ ਵਲ ਵੇਖੋ, ਇਹੋ ਜਿਹੇ ਕੰਮ ਦੇ ਰਹੀ ਹੈ ਕਿ ਵੇਖ ਵੇਖ ਕੇ ਅਕਲ ਹੈਰਾਨ ਹੁੰਦੀ ਹੈ। ਇਸ ਬਿਜਲੀ ਦੀ ਤਾਕਤ ਨਾਲ ਬਣਾਈਆਂ ਹੋਈਆਂ ਤਾਰਾਂ ਤੇ ਟੈਲੀਫ਼ੋਨ ਦੁਨੀਆ ਦੇ ਇਕ ਸਿਰੇ ਤੋਂ ਦੂਜੇ ਸਿਰੇ ਤਕ ਦੀ ਖ਼ਬਰ ਤੁਰਤ ਲਿਆ ਦੇਂਦੇ ਹਨ। ਅੱਜ ਤੋਂ ਇਕ ਸਦੀ ਪਹਿਲਾਂ ਦੇ ਮਨੁੱਖ ਲਈ ਇਹ ਸਭ ਕੁਝ ਅਲੌਕਿਕ ਹੈ, ਕਰਾਮਾਤ ਹੈ। ਅੱਜ ਤੋਂ ਸੌ ਸਾਲ ਪਹਿਲਾਂ ਜੇ ਕੋਈ ਮਨੁੱਖ ਇਹ ਗੱਲ ਆਖਦਾ ਹੈ ਕਿ ਇਕ ਸ਼ਹਿਰ ਵਿਚ ਬੈਠਾ ਹੋਇਆ ਆਦਮੀ ਘੜੀ ਵਿਚ ਹੀ ਦੁਨੀਆ ਦੇ ਸਭ ਸ਼ਹਿਰਾਂ ਨਾਲ ਬਾਤ ਕਰ ਸਕਦਾ ਹੈ ਤਾਂ ਸੁਣਨ ਵਾਲੇ ਉਸ ਨੂੰ ਕਮਲਾ ਆਖਦੇ ਤੇ ਹੱਸ ਛਡਦੇ ਕਿ ਇਹੋ ਜਿਹੀ ਗੱਲ ਕਿਵੇਂ ਹੋ ਸਕਦੀ ਹੈ। ਕੀ ਜਾਣੀਏ, ਕਿ ਕਰਤਾਰ ਦੀ ਇਸ ਬੇਅੰਤ ਕੁਦਰਤਿ ਵਿਚ ਅਜੇ ਕੀ ਕੀ ਭੇਦ ਲੁਕੇ ਪਏ ਹਨ, ਜਿਹੜੇ ਸਹਿਜ ਸਹਿਜ ਨਾਲ ਮਨੁੱਖ ਦੀ ਅਕਲ ਨੇ ਲੱਭਣੇ ਹਨ।

ਪਰ ਮਨੁੱਖ ਜਿੱਥੇ ਤੱਤਾਂ ਦੀਆਂ ਲੁਕਵੀਆਂ ਤਾਕਤਾਂ ਨੂੰ ਲੱਭਣ ਵਿਚ ਸਿਰ-ਤੋੜ ਜਤਨ ਕਰ ਰਹੇ ਹਨ, ਓਥੇ ਆਤਮਾ ਦੇ ਬਲ ਨੂੰ ਖੋਜਣ ਤੋਂ ਉੱਕਾ ਹੀ ਅਨਗਹਿਲੀ ਕਰੀ ਜਾ ਰਹੇ ਹਨ। ਇੱਥੋਂ ਤਾਈਂ ਸਾਡਾ ਸੁਭਾਅ ਬਣ ਚੁਕਾ

ਹੈ ਕਿ ਸਾਇੰਸ ਦੀ ਤਾਂ ਅਸੀ ਉੱਚੀ ਤੋਂ ਉੱਚੀ ਕਾਢ ਨੂੰ ਭੀ ਮੰਨਣ-ਜੋਗ ਸਮਝ ਲੈਂਦੇ ਹਾਂ, ਪਰ ਆਤਮਕ ਤਾਕਤ ਦੇ ਇਕ ਭੀ ਕਰਿਸ਼ਮੇ ਨੂੰ ਮੰਨਣ ਨੂੰ ਤਿਆਰ ਨਹੀਂ ਹੁੰਦੇ। ਇਹ ਕਹਿ ਕੇ ਹੱਸ ਛਡਦੇ ਹਾਂ ਕਿ ਇਹੋ ਜਿਹੀਆਂ ਕਰਾਮਾਤਾਂ ਹੋ ਹੀ ਨਹੀਂ ਸਕਦੀਆਂ। ਅੱਜ ਅਖ਼ਬਾਰ ਵਿਚ ਇਹ ਲਿਖਿਆ ਆਉਂਦਾ ਹੈ ਕਿ ਅਮਰੀਕਾ ਦੇ ਫਲਾਣੇ ਸਾਇੰਸ-ਵੇਤਾ ਨੇ ਇਕ ਅਜਿਹੀ ਕਾਢ ਕੱਢੀ ਹੈ ਜਿਸ ਨਾਲ ਜਦੋਂ ਜੀ ਚਾਹੇ, ਮੀਂਹ ਵਰ੍ਹਾ ਸਕੀਦਾ ਹੈ। ਇਸ ਖ਼ਬਰ ਨੂੰ ਅਸੀ ਤੁਰਤ ਮੰਨ ਲੈਂਦੇ ਹਾਂ। ਪਰ ਜੇ ਇਹੋ ਜਿਹੀ ਹੀ ਗੱਲ ਕਿਸੇ ਆਤਮਕ ਸ਼ਕਤੀ ਵਾਲੇ ਦੀ ਸੁਣਾਈ ਜਾਏ, ਤਾਂ ਉਸ 'ਤੇ ਸਿਰ ਫੇਰ ਦੇਂਦੇ ਹਾਂ ਕਿ ਇਹ ਨਹੀਂ ਹੋ ਸਕਦਾ। ਕਿਉਂ ? ਇਸ ਦਾ ਉੱਤਰ ਸਾਫ਼ ਹੈ। ਅਸੀ ਆਤਮਾ ਦੀਆਂ ਲੁਕਵੀਆਂ ਤਾਕਤਾਂ ਨੂੰ ਭਾਲਣਾ ਛੱਡ ਦਿੱਤਾ ਹੈ,ਅਸੀ ਨਿਰਾ ਤੱਤਾਂ ਦੇ ਪਿਛੇ ਦੌੜੇ ਜਾ ਰਹੇ ਹਾਂ, ਨਿਰੇ ਮਾਇਕ ਲਾਭ ਦੇ ਸਾਧਨ ਕਰ ਰਹੇ ਹਾਂ ਤੇ ਆਤਮਕ ਮੰਡਲ ਵਿਚ ਇਕ ਘੜੀ ਵੀ ਟਿਕਣ ਦਾ ਜਤਨ ਨਹੀਂ ਕਰਦੇ। ਜਿਵੇਂ ਅੱਜ ਤੋਂ ਇਕ ਸਦੀ ਪਹਿਲਾਂ ਦਾ ਮਨੁੱਖ ਅੱਜ ਦੀਆਂ ਸਾਇੰਸ ਦੀਆਂ ਕਾਢਾਂ 'ਤੇ ਸਿਰ ਫੇਰ ਸਕਦਾ ਸੀ, ਤਿਵੇਂ ਅਸੀ ਆਤਮਾ ਦੀ ਤਾਕਤ ਤੋਂ ਅਨਜਾਣ ਮਨੁੱਖ ਆਤਮਕ ਤਾਕਤਾਂ ਸੁਣ-ਵੇਖ ਕੇ ਮੰਨਣੋਂ ਸੰਕੋਚ ਕਰਦੇ ਹਾਂ।

ਅੱਜ-ਕੱਲ੍ਹ ਦੀ ਵਿੱਦਿਆ ਦੇ ਪਰਭਾਵ ਦੇ ਅਧੀਨ ਹੋ ਕੇ ਅੱਵਲ ਤਾਂ ਅਸੀ ਜਦੋਂ ਕਦੇ ਪ੍ਰਭੂ ਦਾ ਜ਼ਿਕਰ ਸੁਣਦੇ ਹਾਂ ਤਾਂ ਇਕ ਬਣਾਉਟੀ ਜਿਹੀ ਗੱਲ ਸਮਝ ਕੇ ਆਈ-ਗਈ ਕਰ ਦੇਂਦੇ ਹਾਂ। ਜੇ ਭਲਾ ਕਿਤੇ ਰਤਾ ਮਾਸਾ ਰੁਚੀ ਇਹੋ ਜਿਹੇ ਬਚਨ ਸੁਣਨ ਦੀ ਹੈ ਭੀ, ਤਾਂ ਓਥੇ ਨਾਲ ਹੀ ਇਹ ਖ਼ਿਆਲ ਬਣਿਆ ਪਿਆ ਹੈ ਕਿ ਸਿਰਜਨਹਾਰ ਹੈ ਤਾਂ ਠੀਕ ਪਰਮ ਪੁਰਖ, ਉੱਚੇ ਤੋਂ ਉੱਚਾ, ਸਾਰੀ ਕੁਦਰਤਿ ਦਾ ਕਰਤਾ ਅਤੇ ਕੁਦਰਤਿ ਦੇ ਸਾਰੇ ਨਿਯਮਾਂ ਦਾ ਬੰਨ੍ਹਣ ਵਾਲਾ, ਪਰ ਉਹ ਇਕ ਵਾਰੀ ਨਿਯਮ ਬੰਨ੍ਹ ਚੁਕਿਆ ਹੈ। ਉਹਦੇ ਅਨੁਸਾਰ ਅਸੀ ਸੁਖ ਦੁਖ ਪਾ ਰਹੇ ਹਾਂ, ਸਾਡੀ ਕੋਈ ਪ੍ਰਾਰਥਨਾ ਜਾਂ ਅਰਜ਼ੋਈ ਉਸ ਨੂੰ ਪ੍ਰੇਰ ਨਹੀਂ ਸਕਦੀ। ਜੇ ਇਹ ਖ਼ਿਆਲ ਠੀਕ ਹੋਵੇ ਤਾਂ ਇਸ ਦਾ ਭਾਵ ਇਹ ਹੋਇਆ ਕਿ ਧੁੱਪ, ਚਾਨਣ, ਭਾਪ, ਬਿਜਲੀ ਆਦਿਕ ਤਾਕਤਾਂ ਵਾਂਗ ਪਰਮਾਤਮਾ ਭੀ ਇਕ ਤਾਕਤ ਹੀ ਹੈ, ਜਿਸ ਵਿਚ ਪਿਆਰ ਦਾ ਜਜ਼ਬਾ ਨਹੀਂ ਹੈ, ਜੋ ਜੀਆਂ ਦੇ ਦੁਖ-ਕਲੇਸ਼ ਦੂਰ ਕਰਨ ਲਈ ਕਿਸੇ ਤਰ੍ਹਾਂ ਦੇ ਤਰਲੇ ਨਾਲ ਭੀ ਪ੍ਰੇਰਿਆ ਨਹੀਂ ਜਾ ਸਕਦਾ।

ਪਰ ਜੋ ਵਡਭਾਗੀ ਜੀਊੜੇ ਪ੍ਰੀਤਮ ਸਿਰਜਨਹਾਰ ਦੇ ਚਰਨਾਂ ਵਿਚ ਨਿੱਤ ਜੁੜ ਬੈਠਦੇ ਹਨ, ਉਹਨਾਂ ਦੇ ਹਿਰਦੇ ਵਿਚ ਇਹੋ ਜਿਹੇ ਭਰਮ ਉੱਠਦੇ ਹੀ ਨਹੀਂ।

ਭਗਤੀ ਭਾਵ ਵਾਲਾ ਸੁਭਾਉ ਬਣਾ ਲੈਣ ਨਾਲ, ਪਰਮਾਤਮਾ ਦੇ ਸਦਾ ਨੇੜੇ ਰਹਿਣ ਦਾ ਜਤਨ ਕਰਨ ਨਾਲ, ਸਾਨੂੰ ਇਹ ਪਰਤੱਖ ਦਿੱਸਣ ਲੱਗ ਪੈਂਦਾ ਹੈ ਕਿ ਸਾਡਾ ਕਰਤਾ ਸਾਡੀਆਂ ਅਰਜ਼ੋਈਆਂ ਨਾਲ ਪਸੀਜਦਾ ਹੈ ਤੇ ਸਾਨੂੰ ਪਿਆਰ ਕਰਦਾ ਹੈ। ਉਹ ਕੰਮ, ਜੋ ਪਹਿਲਾਂ ਸਾਨੂੰ ਅਲੌਕਿਕ ਜਾਪਦੇ ਸਨ, ਜਿਨ੍ਹਾਂ ਬਾਬਤ ਸੁਣ ਕੇ ਅਸੀ ਇਹ ਕਹਿ ਦਿਆ ਕਰਦੇ ਸਾਂ ਇਹ ਤਾਂ ਕੁਦਰਤਿ ਦੇ ਨਿਯਮਾਂ ਦੇ ਵਿਰੁੱਧ ਹਨ, ਇਹ ਕਰਾਮਾਤ ਹੋ ਨਹੀਂ ਸਕਦੇ, ਸਿਮਰਨ ਦੀ ਬਰਕਤਿ ਨਾਲ ਸਾਧਾਰਨ ਜਾਪਣ ਲਗ ਪੈਂਦੇ ਹਨ। ਤਦੋਂ ਸਾਨੂੰ ਇਹ ਸਮਝ ਪੈ ਜਾਂਦੀ ਹੈ ਕਿ ਮੂੜ੍ਹਾਂ ਨੂੰ ਚਤਰ ਬਣਾਉਣ ਵਾਲੇ ਸ਼ਹਿਨਸ਼ਾਹ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਲਈ ਇਕ ਅਨਪੜ੍ਹ ਗੰਵਾਰ ਨੂੰ ਕਿਰਪਾ-ਦ੍ਰਿਸ਼ਟੀ ਨਾਲ ਤੱਕ ਕੇ ਇਕ ਉੱਚਾ ਵਿਦਵਾਨ ਬਣਾ ਦੇਣਾ ਇਤਨਾ ਹੀ ਸਾਧਾਰਨ ਸੀ, ਜਿਤਨਾ ਇਕ ਸਿਆਣੇ ਪਾਂਧੇ ਲਈ ਇਕ ਬਾਲਕ ਨੂੰ ਸਹਿਜੇ ਸਹਿਜੇ ਪੜ੍ਹਾ ਕੇ। ਸਤਿਗੁਰੂ ਲਈ ਕੋੜ੍ਹ ਆਦਿਕ ਅਸਾਧ ਰੋਗਾਂ ਦਾ ਮਿਹਰ ਦੀ ਇਕ ਨਜ਼ਰ ਨਾਲ ਦੂਰ ਕਰ ਦੇਣਾ ਉਤਨਾ ਹੀ ਕੁਦਰਤੀ ਤੇ ਸਾਧਾਰਨ ਸੀ, ਜਿਤਨਾ ਇਕ ਸਿਆਣੇ ਡਾਕਟਰ ਤੇ ਹਕੀਮ ਲਈ ਦਵਾਈ ਆਦਿਕ ਦੇ ਕੇ। ਐਸ ਵੇਲੇ ਸਾਨੂੰ ਇਹ ਸਮਝ ਭਾਵੇਂ ਨਾ ਪੈਂਦੀ ਹੋਵੇ ਕਿ ਪ੍ਰੀਤਮ ਇਹਨਾਂ ਅਲੌਕਿਕ ਕੰਮਾਂ ਵਾਸਤੇ ਕਿਹੜੇ ਕਿਹੜੇ ਤਰੀਕੇ ਵਰਤ ਰਿਹਾ ਹੈ, ਪਰ ਜੇ ਸਾਨੂੰ ਸਮਝ ਆ ਜਾਵੇ, ਤਾਂ ਨਿਸਚੇ ਜਾਣੋ, ਅਸੀ ਇਹ ਪਰਤੱਖ ਵੇਖ ਲਈਏ ਕਿ ਦਾਤੇ ਦੇ ਵਰਤੇ ਹੋਏ ਉਹ ਤਰੀਕੇ ਉਸ ਤਰ੍ਹਾਂ ਹੀ ਕੁਦਰਤੀ ਹਨ, ਜਿਵੇਂ ਸਾਡੇ ਵਰਤੇ ਹੋਏ।

ਸੋ ਜਦੋਂ ਅਸੀ ਇਹ ਆਖਦੇ ਹਾਂ ਕਿ ਨਾਮ ਦੇ ਪਰਤਾਪ ਨਾਲ ਸਤਿਗੁਰੂ ਨੇ ਫਲਾਣਾ ਅਲੌਕਿਕ ਕੰਮ ਕੀਤਾ, ਇਸ ਦਾ ਭਾਵ ਇਹ ਨਹੀਂ ਹੈ ਕਿ ਪ੍ਰਭੂ ਨੇ ਕੁਦਰਤਿ ਦੇ ਨਿਯਮ ਆਪ ਹੀ ਰਚ ਕੇ ਆਪ ਹੀ ਕਰਾਮਾਤ ਵਿਖਾਲਣ ਲਈ ਕਿਸੇ ਨਿਯਮ ਦਾ ਉਲੰਘਣ ਕਰ ਦਿੱਤਾ ਹੈ। ਕੌਣ ਦਮ ਮਾਰ ਸਕਦਾ ਹੈ ਕਿ ਕੁਦਰਤਿ ਦੇ ਸਾਰੇ ਨਿਯਮ ਉਹ ਸਮਝ ਚੁੱਕਾ ਹੈ ? ਪ੍ਰਭੂ ਦੀ ਤਾਕਤ ਦਾ ਅੰਦਾਜ਼ਾ ਲਾਉਣਾ ਮਨੁੱਖ ਦੀ ਸਮਰੱਥਾ ਤੋਂ ਪਰੇ ਹੈ ? ਉਸ ਦੇ ਸਾਰੇ ਭੇਤ ਇਹ ਵਿਚਾਰਾ ਜੀਵ ਕੀ ਸਮਝ ਸਕਦਾ ਹੈ ? ਉਸ ਦੇ ਕਈ ਕੰਮ ਸਾਨੂੰ ਭਾਵੇਂ ਕਰਾਮਾਤ ਜਾਪਣ, ਪਰ ਉਸ ਦੇ ਵਾਸਤੇ ਸਾਧਾਰਨ ਹਨ ਤੇ ਉਸ ਦੀ ਮਰਯਾਦਾ ਦੇ ਅਨੁਕੂਲ ਹਨ।

ਆਓ, ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝਣ ਲਈ ਕੋਈ ਜੱਗ-ਬੀਤੀ ਵਾਰਤਾ ਅੱਖਾਂ ਅਗੇ ਲਿਆਵੀਏ। ਕੌਣ ਨਹੀਂ ਜਾਣਦਾ ਕਿ ਮਿਸਮਰੇਜ਼ਮ ਦੀ ਵਿੱਦਿਆ ਨਾਲ ਬੜੇ ਬੜੇ ਅਸਾਧ ਰੋਗ ਦੂਰ ਹੋਏ ਹਨ ? ਕਈ ਸਾਲਾਂ ਤੋਂ ਸੁੱਕੇ

ਹੋਏ ਅੰਗ ਇਸ ਦੇ ਅਮਲ ਨਾਲ ਦਿਨਾਂ ਵਿਚ ਹਰੇ ਹੋ ਆਉਂਦੇ ਹਨ। ਜੋ ਮਨੁੱਖ ਮਿਸਮਰੇਜ਼ਮ ਦੀ ਤਾਕਤ ਨੂੰ ਨਹੀਂ ਜਾਣਦੇ, ਉਹਨਾਂ ਨੂੰ ਭਾਵੇਂ ਇਹੋ ਜਿਹਾ ਕੰਮ ਅਲੌਕਿਕ ਜਾਪਦਾ ਹੋਵੇ, ਉਹ ਰੋਗੀ ਜੋ ਇਸ ਦੇ ਬਲ ਨਾਲ ਰਾਜ਼ੀ ਹੋਇਆ ਹੈ, ਭਾਵੇਂ ਪਿਆ ਸਮਝੇ ਕਿ ਕਰਾਮਾਤ ਹੋਈ ਹੈ, ਪਰ ਮਿਸਮਰੇਜ਼ਮ ਦੀ ਸਾਇੰਸ ਨੂੰ ਸਮਝਣ ਵਾਲੇ ਚੰਗੀ ਤਰ੍ਹਾਂ ਜਾਣਦੇ ਹਨ ਕਿ ਇਹ ਵਿੱਦਿਆ ਕੁਦਰਤਿ ਦੀ ਇਕ ਤਾਕਤ ਹੈ ਤੇ ਪ੍ਰਭੂ ਦੇ ਨਿਯਮਾਂ ਦੇ ਅਨੁਸਾਰ ਹੈ। ਇਹ ਠੀਕ ਹੈ, ਅਸੀ ਸਮਝ ਨਹੀਂ ਸਕਦੇ ਕਿ ਰੋਗੀ ਦਾ ਰੋਗ ਦੂਰ ਕਰਨ ਲਈ ਮਿਸਮਰੇਜ਼ਮ ਨੇ ਕਿਵੇਂ ਅਸਰ ਕੀਤਾ ਹੈ, ਪਰ ਇਸ ਤੋਂ ਇਨਕਾਰ ਨਹੀਂ ਕਰ ਸਕਦੇ ਕਿ ਜਿਵੇਂ ਬਿਜਲੀ ਆਦਿਕ ਤਾਕਤਾਂ ਦੇ ਅਸੂਲ ਲੱਭ ਕੇ ਇਹ ਤਾਕਤਾਂ ਕਈ ਕੰਮਾਂ ਲਈ ਵਰਤੀਆਂ ਜਾ ਰਹੀਆਂ ਹਨ, ਤਿਵੇਂ ਮਿਸਮਰੇਜ਼ਮ ਦੀ ਤਾਕਤ ਵਰਤੀ ਜਾ ਰਹੀ ਹੈ।

ਮਿਸਮਰੇਜ਼ਮ ਨੂੰ ਸਿੱਖਣ ਵਾਲਾ ਮਨੁੱਖ ਸਾਲਾਂ ਬੱਧੀ ਮਿਹਨਤ ਕਰਦਾ ਹੈ। ਰੋਜ਼ ਨਿਯਤ ਸਮੇ ਤੇ ਏਕਾਂਤ ਵਿਚ ਬੈਠ ਕੇ ਆਪਣੇ ਮਨ ਨੂੰ ਕਈ ਸਾਧਨਾਂ ਨਾਲ ਇਕਾਗਰ ਕਰਨ ਦਾ ਜਤਨ ਕਰਦਾ ਹੈ, ਜਿਸ ਕਰਕੇ ਇਕ ਖ਼ਾਸ ਤਾਕਤ ਉਸ ਦੀਆਂ ਅੱਖਾਂ ਵਿਚ ਜਮ੍ਹਾ ਹੁੰਦੀ ਜਾਂਦੀ ਹੈ। ਜੇ ਅਸੀ ਮਿਸਮਰੇਜ਼ਮ ਦੀ ਤਾਕਤ ਨੂੰ ਕਰਾਮਾਤ ਨਹੀਂ ਆਖਦੇ ਤਾਂ ਪ੍ਰਭੂ ਦੇ ਨਿਕਟਵਰਤੀ ਉੱਚੀ ਕਰਣੀ ਦੇ ਮਾਲਕ ਮਹਾਂ ਪੁਰਖਾਂ ਦੀ ਮਿਹਰ ਦੀ ਨਜ਼ਰ ਨਾਲ ਸਿੱਧ ਹੋਏ ਕਾਰਜਾਂ ਨੂੰ ਕਿਉਂ ਕਰਾਮਾਤ ਆਖ ਕੇ ਉਹਨਾਂ ਦੇ ਮੰਨਣ ਤੋਂ ਸਿਰ ਫੇਰਦੇ ਹਾਂ ਤੇ ਆਖ ਦੇਂਦੇ ਹਾਂ, ਐਸਾ ਹੋ ਨਹੀਂ ਸਕਦਾ ? ਇਕ ਗੱਲ ਹੋਰ ਭੀ ਵਿਚਾਰਨ ਵਾਲੀ ਹੈ। ਮਨੁੱਖ ਦੀ ਅਕਲ ਨੇ ਹੁਣ ਤਾਈਂ ਮਿਸਮਰੇਜ਼ਮ ਹਮਜ਼ਾਦ ਆਦਿਕ ਕੁਝ ਇਲਮਾਂ ਦਾ ਭੇਤ ਪਾਇਆ ਹੈ। ਕੀ ਜਾਣੀਏ ਅਜੇ ਕਿਹੜੇ ਕਿਹੜੇ ਇਹੋ ਜਿਹੇ ਹੋਰ ਇਲਮ ਲੁਕੇ ਪਏ ਹਨ ? ਕੀ ਜਾਣੀਏ, ਸਾਡਾ ਸਿਰਜਨਹਾਰ ਤੇ ਉਸ ਦੇ ਨਿਕਟਵਰਤੀ ਮਹਾਂ ਪੁਰਖ ਹੋਰ ਕਿਹੜੀਆਂ ਕਿਹੜੀਆਂ ਤਾਕਤਾਂ ਵਰਤਦੇ ਆਏ ਹਨ ਤੇ ਵਰਤ ਰਹੇ ਹਨ ? ਸਾਡੇ ਵਾਸਤੇ ਉਹ ਕਰਾਮਾਤ ਹੋ ਸਕਦੇ ਹਨ, ਪਰ ਉਹਨਾਂ ਲਈ ਇਸੇ ਤਰ੍ਹਾਂ ਸਾਧਾਰਨ ਹਨ ਜਿਵੇਂ ਮਿਸਮਰੇਜ਼ਮ ਦੇ ਜਾਣਨ ਵਾਲੇ ਲਈ ਮਿਸਮਰੇਜ਼ਮ ਦਾ ਕੋਈ ਕਰਿਸ਼ਮਾ।

ਸੋ ਜਦੋਂ ਅਸੀ ਇਹ ਆਖਦੇ ਹਾਂ ਕਿ ਸਤਿਗੁਰੂ ਪ੍ਰੀਤਮ ਨੇ ਫਲਾਣੀ ਕਰਾਮਾਤ ਕਰ ਵਿਖਾਈ, ਅਸਲ ਵਿਚ ਅਸੀ ਦੂਜੇ ਅੱਖਰਾਂ ਵਿਚ ਇਹ ਆਖਦੇ ਹਾਂ ਕਿ ਸਾਡਾ ਪ੍ਰਭੂ ਦੀ ਹਸਤੀ 'ਤੇ ਨਿਸਚਾ ਹੈ। ਜਿਉਂ ਜਿਉਂ ਅਸੀ ਸਿਮਰਨ ਕਰਦੇ ਹਾਂ, ਉਸ ਦੇ ਚਰਨਾਂ ਵਿਚ ਜੁੜਦੇ ਹਾਂ, ਉਸ ਦੀ ਹਜ਼ੂਰੀ ਵਿਚ ਹਾਜ਼ਰ ਹੁੰਦੇ ਹਾਂ, ਤਿਉਂ ਤਿਉਂ ਉਸ ਦੀ ਵਧੀਕ ਵਡਿਆਈ ਸਾਨੂੰ ਦਿੱਸਦੀ ਹੈ ਤੇ ਇਹ

ਕ਼ਰਾਮਾਤਾਂ ਸਾਨੂੰ ਉਸ ਵੱਡੇ ਤੋਂ ਵੱਡੇ ਮਾਲਕ ਲਈ ਬਿਲਕੁਲ ਸਾਧਾਰਨ ਜਾਪਦੀਆਂ ਹਨ।

## ਤੂੰ ਮੇਰੀ ਓਟ

**ਤੂੰ ਹੈ ਮੇਰਾ ਮਾਣਾ ॥** *(ਗੁਰੂ ਅਰਜਨ ਦੇਵ ਜੀ)*

ਪ੍ਰਭੂ ਦੇ ਦਰ 'ਤੇ ਅਰਜ਼ੋਈ ਕਰਦੇ ਰਹਿਣ ਦਾ ਇਕ ਹੋਰ ਵਿਸ਼ੇਸ਼ ਗੁਣ ਹੈ। ਜਿਉਂ ਜਿਉਂ ਅਸੀ ਉਸ ਦੇ ਚਰਨਾਂ ਵਿਚ ਜੁੜਦੇ ਹਾਂ ਤਿਉਂ ਤਿਉਂ ਸਾਡੇ ਮਨ ਵਿਚ ਇਹ ਖ਼ਿਆਲ ਪੱਕਾ ਹੁੰਦਾ ਜਾਂਦਾ ਹੈ ਕਿ ਮਨੁੱਖਾ ਜੀਵਨ ਵਿਚ ਹਰ ਗੱਲੇ ਪ੍ਰਭੂ ਸਾਡੀ ਓਟ ਤੇ ਆਸਰਾ ਹੈ। ਪਰ ਇੱਥੇ ਇਸ ਗੱਲ ਦਾ ਚੇਤਾ ਰਖਣਾ ਭੀ ਜ਼ਰੂਰੀ ਹੈ ਕਿ ਸਾਡਾ ਤੇ ਪ੍ਰਭੂ ਦਾ ਇਹ ਆਤਮਕ ਸੰਬੰਧ ਕਿਸੇ ਤਰ੍ਹਾਂ ਭੀ ਵਟੀਜ ਨਹੀਂ ਸਕਦਾ। ਜੇ ਅਸੀ ਅਰਜ਼ੋਈ ਕਰਦੇ ਰਹਾਂਗੇ ਤਾਂ ਅਸੀ ਪ੍ਰਭੂ ਦੇ ਵਧੀਕ ਅਧੀਨ ਨਹੀਂ ਹੋ ਜਾਵਾਂਗੇ ਤੇ ਜੇ ਉਸ ਨੂੰ ਸਿਮਰਨਾ ਛੱਡ ਦਿਆਂਗੇ ਤਾਂ ਅਸੀ ਇਸ ਸੰਬੰਧ ਤੋਂ ਸੁਤੰਤਰ ਨਹੀਂ ਹੋ ਸਕਣ ਲੱਗੇ। ਪਰ ਇਸ ਗੱਲ ਵਿਚ ਕੋਈ ਭੁਲੇਖਾ ਨਹੀਂ ਹੈ ਕਿ ਜੇ ਅਸੀ ਆਪਣੇ ਸਿਰਜਨਹਾਰ ਦੇ ਚਰਨਾਂ ਵਿਚ ਜੁੜਨ ਦਾ ਸੁਭਾਉ ਛੱਡ ਦਿਆਂਗੇ ਤਾਂ ਜੋ ਅਨੰਦ ਤੇ ਲਾਭ ਇਸ ਉੱਦਮ ਵਿਚੋਂ ਨਿਕਲਣਾ ਸੀ, ਉਸ ਤੋਂ ਜ਼ਰੂਰ ਵਾਂਝੇ ਰਹਾਂਗੇ।

ਪ੍ਰਭੂ ਸਾਡੀ ਓਟ ਤੇ ਆਸਰਾ ਕਿਸ ਤਰ੍ਹਾਂ ਹੈ ? ਇਹ ਇਕ ਸੂਖਮ ਜਿਹਾ ਪ੍ਰਸ਼ਨ ਹੈ। ਇਸ ਨੂੰ ਸਮਝਣਾ ਜ਼ਰੂਰੀ ਹੈ। ਕੀੜੀ ਤੋਂ ਲੈ ਕੇ ਮਨੁੱਖ ਤਾਈਂ ਸਾਰੀਆਂ ਜੂਨੀਆਂ ਦੇ ਜੀਵ-ਜੰਤ ਪ੍ਰਭੂ ਦੇ ਆਸਰੇ ਹਨ—ਸਭ ਦੇ ਸਿਰਜਨ ਵਾਲਾ, ਸਭ ਨੂੰ ਪਾਲਣ ਵਾਲਾ ਤੇ ਸੰਘਾਰਨ ਵਾਲਾ ਨਿਰੰਕਾਰ ਆਪ ਹੀ ਹੈ। ਸਿਰਜਨਹਾਰ ਦੀ ਮਰਜ਼ੀ ਤੋਂ ਬਿਨਾ ਕੋਈ ਜੀਵ ਇਕ ਨਿਮਖ ਮਾਤਰ ਭੀ ਜੀਊ ਨਹੀਂ ਸਕਦਾ, ਜਿਵੇਂ ਪ੍ਰੀਤਮ ਸਤਿਗੁਰੂ ਜੀ ਫ਼ੁਰਮਾਂਦੇ ਹਨ :

**ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ॥**
**ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ ॥**
**ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ ॥**
**ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥**
**ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾਂ ਕਿਅ ਸਾਹ ॥**
**ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ ॥੧॥੧੪॥**

*(ਮਾਝ ਕੀ ਵਾਰ, ਸਲੋਕੁ ਮਹਲਾ ੧)*

ਪਰ ਇਹੋ ਜਿਹੀ ਅਧੀਨਤਾ ਸਾਡੇ ਲਈ ਭੀ ਉਤਨੀ ਹੀ ਹੈ, ਜਿਤਨੀ ਇਕ ਕੁੱਤੇ ਲਈ ਹੈ ਜਾਂ ਇਕ ਘੋੜੇ ਲਈ।

ਪ੍ਰਭੂ ਨੇ ਖ਼ਾਸ ਨਿਯਮ ਤੇ ਤਾਕਤਾਂ ਰਚ ਕੇ ਉਹਨਾਂ ਦੇ ਅਧੀਨ ਸਾਰੀ ਕੁਦਰਤਿ ਨੂੰ ਬਣਾ ਦਿਤਾ ਹੈ। ਆਪਣੇ ਆਪ ਨੂੰ ਉਸ ਨੇ ਇਸ ਕੁਦਰਤਿ ਦੇ ਉਹਲੇ ਰੱਖਿਆ ਹੋਇਆ ਹੈ। ਭਾਵੇਂ ਇਹਨਾਂ ਸਾਰੇ ਨਿਯਮਾਂ ਦੇ ਪਿਛੇ ਉਹ ਆਪ ਹੀ ਸਭ ਕੁਝ ਕਰ ਰਿਹਾ ਹੈ, ਪਰ ਸਾਧਾਰਨ ਬੋਲੀ ਵਿਚ ਅਸੀ ਆਖਦੇ ਹਾਂ ਕਿ ਕੁਦਰਤਿ ਦੇ ਨਿਯਮਾਂ ਅਨੁਸਾਰ ਜਗਤ ਵਿਚ ਫਲਾਣੇ ਫਲਾਣੇ ਕੌਤਕ ਵਰਤ ਰਹੇ ਹਨ। ਅਸੀ ਕਿਸੇ ਫੁੱਲ ਦਾ ਬੀਜ ਬੀਜਦੇ ਹਾਂ, ਸਮੇ ਸਿਰ ਰੁੱਤ ਦੇ ਨਿਯਮਾਂ ਅਨੁਸਾਰ ਉਹ ਬੀਜ ਉਗਦਾ ਹੈ ਤੇ ਸੋਹਣਾ ਫੁੱਲ ਖਿੜਦਾ ਹੈ; ਜ਼ਾਤੀ ਤੌਰ 'ਤੇ ਕਿਸੇ ਰੱਬੀ ਦਖ਼ਲ ਦੀ ਲੋੜ ਨਹੀਂ ਪੈਂਦੀ। ਸਾਧਾਰਨ ਤੌਰ 'ਤੇ ਹੀ ਕੁਦਰਤਿ ਦੇ ਰੱਬੀ ਨਿਯਮ ਅਨੁਸਾਰ ਫੁੱਲ ਖਿੜ ਪੈਂਦਾ ਹੈ। ਪਰ ਜਦੋਂ ਅਸੀ ਆਖਦੇ ਹਾਂ, ਪ੍ਰਭੂ ਮਨੁੱਖ ਦੀ ਓਟ ਤੇ ਆਸਰਾ ਹੈ, ਅਸੀ ਕਿਸੇ ਆਤਮਕ ਸੰਬੰਧ ਦਾ ਜ਼ਿਕਰ ਕਰਦੇ ਹਾਂ, ਜੋ ਉੱਪਰ-ਲਿਖੇ ਸੰਬੰਧ ਨਾਲੋਂ ਵੱਖਰਾ ਹੈ। ਇਸ ਦਾ ਭਾਵ ਇਹ ਹੈ ਕਿ ਮਨੁੱਖ ਲਈ ਮਨੁੱਖਤਾ ਦੀ ਪਦਵੀ ਪ੍ਰਾਪਤ ਕਰਨ ਵਾਸਤੇ ਪ੍ਰਭੂ ਨਾਲ ਖ਼ਾਸ ਸੰਬੰਧ ਹੋਣਾ ਜ਼ਰੂਰੀ ਹੈ। ਯਥਾ ਗੁਰ-ਵਾਕ :

ਮਨਮੁਖ ਕਉ ਆਲਸੁ ਘਣੋ ਫਾਥੇ ਓਜਾੜੀ॥
ਫਾਥਾ ਚੁਗੈ ਨਿਤ ਚੋਗੜੀ ਲਗਿ ਬੰਧਿ ਵਿਗਾੜੀ॥
ਗੁਰ ਪਰਸਾਦੀ ਮੁਕਤਿ ਹੋਇ ਸਾਚੇ ਨਿਜ ਤਾੜੀ॥੬॥
ਅਨਹਤਿ ਲਾਲਾ ਬੇਧਿਆ, ਪ੍ਰਭ ਹੇਤਿ ਪਿਆਰੀ॥
ਬਿਨੁ ਸਾਚੇ ਜੀਉ ਜਲਿ ਬਲਉ ਝੂਠੇ ਵੇਕਾਰੀ॥
ਬਾਦਿ ਕਾਰਾ ਸਭਿ ਛੋਡੀਆ ਸਾਚੀ ਤਰੁ ਤਾਰੀ॥੭॥
ਜਿਨੀ ਨਾਮੁ ਵਿਸਾਰਿਆ ਤਿਨਾ ਠਉਰ ਨ ਠਾਉ॥
ਲਾਲੈ ਲਾਲਚੁ ਤਿਆਗਿਆ ਪਾਇਆ ਹਰਿ ਨਾਉ॥
ਤੂ ਬਖਸਹਿ ਤਾ ਮੇਲਿ ਲੈਹਿ ਨਾਨਕ ਬਲਿ ਜਾਉ॥੮॥੪॥

*(ਮਾਰੂ ਮਹਲਾ ੧)*

ਇਸ ਉਪਰ-ਲਿਖੇ ਸ਼ਬਦ ਦਾ ਪਰਤੱਖ ਭਾਵ ਇਹ ਹੈ ਕਿ ਸਾਰੇ ਜੀਵਾਂ ਦੇ ਸਿਰਦਾਰ ਉੱਤਮ ਜੂਨ ਵਾਲੇ ਮਨੁੱਖ ਨੂੰ ਮਨੁੱਖਤਾ ਦੇਣ ਲਈ ਪ੍ਰਭੂ ਖ਼ਾਸ ਤੌਰ 'ਤੇ ਇਸ ਨਾਲ ਆਪਣਾ ਸੰਬੰਧ ਜੋੜਦਾ ਹੈ। ਜਗਤ ਦੇ ਹੋਰ ਜੀਅ-ਜੰਤ ਪੈਦਾ

ਕਰਨ ਵਿਚ ਕਰਤਾਰ ਨੇ ਆਪਣੀ ਕਾਰੀਗਰੀ ਦਾ ਚਮਤਕਾਰ ਇਸ ਗੱਲ ਵਿਚ ਵਿਖਾਇਆ ਹੈ ਕਿ ਕੁਦਰਤਿ ਦੇ ਨਿਯਮਾਂ ਵਿਚ ਹੀ ਹਰੇਕ ਜੀਵ ਆਪਣੀ ਅੰਦਰਲੀ ਸੱਤਾ ਅਨੁਸਾਰ ਪੂਰਨ ਹਸਤੀ ਦੇ ਉਤਲੇ ਦਰਜੇ 'ਤੇ ਅੱਪੜ ਜਾਂਦਾ ਹੈ। ਪ੍ਰਭੂ ਕੋਈ ਖ਼ਾਸ ਦਖ਼ਲ ਨਹੀਂ ਦੇਂਦਾ। ਪਰ ਇਹ ਇਕ ਅਚਰਜ ਭੇਦ ਹੈ ਕਿ ਬਾਕੀ ਜੀਵਾਂ ਵਾਂਗ ਮਨੁੱਖ ਪੂਰਨ ਮਨੁੱਖਤਾ ਦੇ ਦਰਜੇ 'ਤੇ ਆਪਣੇ ਆਪ ਨਹੀਂ ਅੱਪੜ ਸਕਦਾ।

ਇਹ ਇਕ ਅਚਰਜ ਕੌਤਕ ਹੈ ਕਿ ਇਕ ਪਾਸੇ ਮਨੁੱਖ ਨੂੰ ਜਗਤ ਦੇ ਸਾਰੇ ਜੀਵਾਂ ਦਾ ਸਿਰਦਾਰ ਆਖਿਆ ਜਾਂਦਾ ਹੈ, ਦੂਜੇ ਪਾਸੇ, ਮਨੁੱਖ ਵਿਚ ਇਹ ਭਾਰੀ ਊਣਤਾਈ ਜਾਪਦੀ ਹੈ ਕਿ ਹੋਰ ਜੀਵ ਤਾਂ ਆਪਣੇ ਆਪ ਸੁਤੇ ਹੀ ਆਪਣੀ ਜਾਤੀ ਵਾਲੀ ਪੂਰਨਤਾ ਦੇ ਦਰਜੇ ਉੱਤੇ ਅੱਪੜ ਜਾਂਦੇ ਹਨ, ਪਰ ਮਨੁੱਖ ਨੂੰ ਮਨੁੱਖਤਾ ਦੀ ਪਦਵੀ ਉੱਤੇ ਪਹੁੰਚਣ ਲਈ ਰੱਬੀ ਤਕੀਏ ਦੀ ਲੋੜ ਹੈ। ਗਹੁ ਨਾਲ ਵਿਚਾਰੀਏ ਤਾਂ ਇਸ ਸੰਬੰਧ ਵਿਚ ਇਕ ਅਨੋਖਾ ਸੁਆਦ ਹੈ, ਮਨੁੱਖ ਲਈ ਇਹ ਮਾਣ ਤੇ ਫ਼ਖ਼ਰ ਵਾਲੀ ਗੱਲ ਕਿ ਸਿਰਜਨਹਾਰ ਨੇ ਸ੍ਰਿਸ਼ਟੀ ਦੇ ਬਾਕੀ ਜੀਵਾਂ ਨਾਲੋਂ ਮਨੁੱਖ ਨਾਲ ਵਧੀਕ ਅਪਣੱਤ ਰੱਖੀ ਹੋਈ ਹੈ। ਮਨੁੱਖ ਹੋਰ ਜੀਵਾਂ ਨਾਲੋਂ ਉੱਚਾ ਹੈ, ਤਾਹੀਏਂ ਪ੍ਰਭੂ ਨੇ ਇਸ ਨੂੰ ਅਜਿਹਾ ਬਣਾ ਦਿੱਤਾ ਹੈ ਕਿ ਉਸ ਦੇ ਮਿਲਾਪ ਦੇ ਸੁਆਦ ਤੋਂ ਬਿਨਾਂ ਇਹ ਰਹਿ ਹੀ ਨਾ ਸਕੇ। ਇਹੀ ਇਸ ਦੀ ਉੱਚਤਾ ਹੈ, ਇਸੇ ਵਿਚ ਇਸ ਦੀ ਵਡਿਆਈ ਹੈ।

ਸਤਿਗੁਰੂ ਦੀ ਰੱਬੀ ਬਾਣੀ ਵਿਚ ਸਭ ਤੋਂ ਵਧੀਕ ਅਚਰਜ ਖ਼ਿਆਲ ਇਹ ਹੈ ਕਿ ਜੀਵ ਦਾ ਆਪਣੇ ਸਿਰਜਨਹਾਰ ਨਾਲ ਵਿਆਹ ਹੋ ਜਾਣਾ ਇਸ ਲਈ ਉੱਚੀ ਤੋਂ ਉੱਚੀ ਦਾਤਿ ਹੈ। ਇਹ ਇਕ ਡੂੰਘੇ ਭੇਦ ਵਾਲੀ ਗੱਲ ਹੈ। ਸਾਨੂੰ ਭਾਵੇਂ ਇਸ ਭੇਦ ਦੀ ਚੰਗੀ ਤਰ੍ਹਾਂ ਸਮਝ ਨਾ ਆਉਂਦੀ ਹੋਵੇ, ਪਰ ਅਸੀ ਇਹ ਆਖਣੋਂ ਨਹੀਂ ਰਹਿ ਸਕਦੇ ਕਿ ਪ੍ਰਭੂ ਨਾਲ ਵਿਆਹ ਵਾਲਾ ਸੰਬੰਧ ਸਭ ਤੋਂ ਵਧੀਕ ਨੇੜੇ ਦਾ ਸੰਬੰਧ ਹੋਵੇਗਾ, ਜੋ ਪ੍ਰਭੂ ਆਪਣੇ ਜੀਵਾਂ ਦੇ ਨਾਲ ਬਣਾ ਸਕਦਾ ਹੈ। ਸਤਿਗੁਰੂ ਜੀ ਇਸ ਅਲੰਕਾਰ ਨੂੰ ਥਾਂ ਥਾਂ 'ਤੇ ਵਰਤਦੇ ਹਨ। ਆਪਣੇ ਆਪ ਨੂੰ ਇਸਤ੍ਰੀ ਆਖ ਕੇ ਪ੍ਰਭੂ-ਪਤੀ ਦੇ ਬਿਰਹੋਂ ਤੇ ਪਿਆਰ ਵਿਚ ਡਾਢੇ ਦਿਲ-ਖਿਚਵੇਂ ਸ਼ਬਦ ਉਚਾਰਦੇ ਹਨ, ਜੋ ਮੁਰਦਾ ਰੂਹਾਂ ਨੂੰ ਭੀ ਸਿਰਜਨਹਾਰ ਦੇ ਚਰਨਾਂ ਵਿਚ ਜਾ ਪਰੋਂਦੇ ਹਨ। ਯੁਵਾ ਅਵਸਥਾ ਵਾਲੀ ਇਸਤ੍ਰੀ ਦਾ ਪਤੀ ਪਰਦੇਸ ਜਾਂਦਾ ਹੈ, ਉਹ ਬਿਰਹੋਂ ਵਿਚ ਵਿਆਕੁਲ ਹੋਈ ਹੋਈ ਕੋਠੇ 'ਤੇ ਚੜ੍ਹ ਕੇ ਪਤੀ ਦਾ ਰਾਹ ਤੱਕਦੀ ਹੈ, ਤੇ ਕਾਂ ਉਡਾਂਦੀ ਹੈ। ਕੇਹੀ ਵਿਰਾਗ-ਭਰੀ ਖਿੱਚ ਹੈ! ਪਤੀ ਦੇ ਚਰਨਾਂ ਵਿਚ ਕੇਡੀ

ਡੂੰਘੀ ਮਗਨਤਾ ਹੈ। ਆਪਣੇ ਪ੍ਰਭੂ-ਪਤੀ ਦੇ ਚਰਨਾਂ ਵਿਚ ਸਦ ਜੁੜੇ ਰਹਿਣ ਵਾਲੇ ਸੋਹਣੇ ਸਤਿਗੁਰੂ ਤੋਂ ਇਹ ਸੁਆਦਲੀ ਝਾਕੀ ਭਲਾ ਕਿਵੇਂ ਉਹਲੇ ਰਹਿ ਸਕਦੀ ?

**ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ॥**
**ਉਰ ਨ ਭੀਜੈ ਪਗੁ ਨ ਖਿਸੈ, ਹਰਿ ਦਰਸਨ ਕੀ ਆਸਾ॥੧॥**
**ਉਡਹੁ ਨ ਕਾਗਾ ਕਾਰੇ॥**
**ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ॥੧॥ਰਹਾਉ॥** *(ਗਉੜੀ ਕਬੀਰ ਜੀ)*

ਸ੍ਰੀ ਰਾਮਚੰਦਰ ਜੀ ਬਨਵਾਸ ਵਾਸਤੇ ਰਾਜ-ਮਹਲ ਤਿਆਗ ਰਹੇ ਹਨ। ਪਤਿਬ੍ਰਤ ਦੀ ਪੁਤਲੀ ਸੀਤਾ ਜੀ ਆਪ ਦੇ ਨਾਲ ਜਾਣ ਲਈ ਬੇਨਤੀ ਕਰ ਰਹੀ ਹੈ। ਸਮਝਾਂਦੇ ਹਨ ਕਿ ਬਨਾਂ ਵਿਚ ਭੁੱਖ ਦਾ ਦੁਖ, ਭੁੰਞੇ ਸੌਣਾ, ਸ਼ੇਰ ਚਿਤਰੇ ਆਦਿਕ ਤੋਂ ਜਾਨ ਦਾ ਭੈ, ਅਜਿਹੇ ਬੇਅੰਤ ਕਸ਼ਟ ਝੱਲਣੇ ਪੈਣਗੇ। ਪਰ ਸੀਤਾ ਜੀ ਪਤੀ ਦੇ ਵਿਛੋੜੇ ਦੇ ਸੱਲ ਦੇ ਟਾਕਰੇ 'ਤੇ ਇਹਨਾਂ ਕਸ਼ਟਾਂ ਨੂੰ ਤੁੱਛ ਸਮਝ ਰਹੇ ਹਨ, ਤੇ ਨਾਲ ਚੱਲਣ ਵਾਸਤੇ ਆਗਿਆ ਮੰਗ ਰਹੇ ਹਨ। ਇਸਤ੍ਰੀ ਪਤੀ ਦੇ ਪਿਆਰ ਦਾ ਕੇਹਾ ਦਿਲ-ਖਿੱਚਵਾਂ ਦ੍ਰਿਸ਼ ਹੈ। ਸੋਹਣੇ ਸਤਿਗੁਰੂ ਜੀ ਅਜਿਹੀ ਵੈਰਾਗ-ਭਰੀ ਦਸ਼ਾ ਨੂੰ ਆਪਣੇ ਪਤੀ ਸਿਰਜਨਹਾਰ ਦੇ ਚਰਨਾਂ ਵਿਚ ਜੁੜ ਕੇ ਇਉਂ ਦੱਸਦੇ ਹਨ, ਤੇ ਚਰਨਾਂ ਵਿਚ ਜੁੜੇ ਰਹਿਣ ਦਾ ਸੁਆਦ ਸਾਰੇ ਰਸਾਂ ਤੋਂ ਉੱਚਾ ਮੰਨਦੇ ਹਨ :

**ਵਾਰਿ ਵਾਰਉ ਅਨਿਕ ਡਾਰਉ॥**
**ਸੁਖੁ ਪ੍ਰਿਅ ਸੁਹਾਗ ਪਲਕ ਰਾਤ॥੧॥ਰਹਾਉ॥**
**ਕਨਿਕ ਮੰਦਰ ਪਾਟ ਸੇਜ ਸਖੀ, ਮੋਹਿ ਨਾਹਿ ਇਨ ਸਿਉ ਤਾਤ॥੧॥**
**ਮੁਕਤ ਲਾਲ ਅਨਿਕ ਭੋਗ, ਬਿਨੁ ਨਾਮ ਨਾਨਕ ਹਾਤ॥**
**ਰੂਖੋ ਭੋਜਨੁ ਭੂਮਿ ਸੈਨ ਸਖੀ, ਪ੍ਰਿਅ ਸੰਗਿ ਸੂਖਿ ਬਿਹਾਤ॥੨॥੩॥੪੨॥**

*(ਕਾਨੜਾ ਮਹਲਾ ੫)*

ਪਰ ਜਿੱਥੇ ਜੀਵ ਤੇ ਪ੍ਰਭੂ ਦੇ ਵਿਆਹ ਵਾਲਾ ਇਹ ਸੰਬੰਧ ਡੂੰਘਾ ਤੇ ਸੁਆਦਲਾ ਹੈ ਓਥੇ ਇਹ ਇਸ ਗੱਲ ਵਲ ਭੀ ਧਿਆਨ ਦਿਵਾਂਦਾ ਹੈ ਕਿ ਜੋੜੀ ਵਿਚੋਂ ਜਿਹੜੀ ਧਿਰ ਕਮਜ਼ੋਰ ਹੈ, ਉਸ ਦਾ ਆਸਰਾ ਤਕੜੀ ਧਿਰ ਹੈ। ਪੁਰਾਣੇ ਸਮਿਆਂ ਤੋਂ ਹੀ ਇਸਤ੍ਰੀ ਨੂੰ 'ਅਬਲਾ' ਕਿਹਾ ਗਿਆ ਹੈ। ਪਤੀ ਇਸ ਦਾ ਤਾਣ-ਤਕੀਆ ਹੈ। ਇਸ 'ਅਬਲਾ' ਭਾਵ ਨੂੰ ਲੈ ਕੇ ਸੋਹਣਾ ਪ੍ਰੀਤਮ ਆਪਣੇ ਸਿਰਜਨਹਾਰ ਦੇ ਚਰਨਾਂ ਵਿਚ ਇਉਂ ਅਰਜ਼ੋਈ ਕਰਦਾ ਹੈ :

ਬਰਸੁ ਮੇਘ ਜੀ, ਤਿਲੁ ਬਿਲਮੁ ਨ ਲਾਉ ॥
ਬਰਸੁ ਪਿਆਰੇ ਮਨਹਿ ਸਧਾਰੇ, ਹੋਇ ਅਨਦੁ ਸਦਾ ਮਨਿ ਚਾਉ ॥੧॥ਰਹਾਉ॥
ਹਮ ਤੇਰੀ ਧਰ ਸੁਆਮੀਆ ਮੇਰੇ ਤੂ ਕਿਉ ਮਨਹੁ ਬਿਸਾਰੇ ॥
ਇਸਤ੍ਰੀ ਰੂਪ ਚੇਰੀ ਕੀ ਨਿਆਈ, ਸੋਭ ਨਹੀ ਬਿਨੁ ਭਰਤਾਰੇ ॥੧॥
ਬਿਨਉ ਸੁਨਿਓ ਜਬ ਠਾਕੁਰ ਮੇਰੈ, ਬੇਗਿ ਆਇਓ ਕਿਰਪਾ ਧਾਰੇ ॥
ਕਹੁ ਨਾਨਕ ਮੇਰੋ ਬਨਿਓ ਸੁਹਾਗੋ, ਪਤਿ ਸੋਭਾ ਭਲੇ ਅਚਾਰੇ ॥੨॥੩੭॥

*(ਮਲਾਰ ਮਹਲਾ ੫ ਦੁਪਦੇ ਘਰੁ ੧)*

ਨਿਰਾ ਇਹੀ ਨਹੀਂ। ਸਿਰਜਨਹਾਰ ਦੇ ਮਹਿਰਮ ਸਤਿਗੁਰੂ ਜੀ ਸਗੋਂ ਆਖਦੇ ਹਨ ਕਿ ਪ੍ਰਭੂ-ਪਤੀ ਨਾਲ ਇਸ ਵਿਆਹ ਵਾਲੇ ਸੰਬੰਧ ਵਿਚੋਂ ਸੁਖ ਤੇ ਅਨੰਦ ਤਾਂ ਹੀ ਮਿਲ ਸਕਦਾ ਹੈ ਜੇ ਜੀਵ-ਇਸਤ੍ਰੀ ਪ੍ਰਭੂ-ਪਤੀ ਦੀ ਪੂਰਨ ਰਜ਼ਾ ਵਿਚ ਰਹੇ; ਹਰ ਵੇਲੇ, ਹਰ ਗੱਲੇ ਪ੍ਰਭੂ ਨੂੰ ਆਪਣਾ ਆਸਰਾ ਸਮਝੇ। ਆਪਾ-ਭਾਵ ਗਵਾ ਕੇ ਪਤੀ ਨੂੰ ਪਰਸੰਨ ਕਰਨ ਦੇ ਆਹਰੇ ਲੱਗੀ ਰਹੇ:

ਸੁਣਿ ਸਖੀਏ ਮਿਲਿ ਉਦਮੁ ਕਰੇਹਾ, ਮਨਾਇ ਲੈਹਿ ਹਰਿ ਕੰਤੈ ॥
ਮਾਨੁ ਤਿਆਗਿ ਕਰਿ ਭਗਤਿ ਠਗਉਰੀ, ਮੋਹਹ ਸਾਧੂ ਮੰਤੈ ॥
ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ, ਇਹ ਰੀਤਿ ਭਲੀ ਭਗਵੰਤੈ ॥
ਨਾਨਕ ਜਰਾ ਮਰਣ ਭੈ ਨਰਕ ਨਿਵਾਰੈ, ਪੁਨੀਤ ਕਰੈ ਤਿਸੁ ਜੰਤੈ ॥੧॥....
ਸਖੀ ਨਾਲਿ ਵਸਾ ਅਪੁਨੇ ਨਾਹ ਪਿਆਰੇ,
ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ ॥
ਸੁਣਿ ਸਖੀਏ ਮੇਰੀ ਨੀਦ ਭਲੀ, ਮੈ ਆਪਨੜਾ ਪਿਰੁ ਮਿਲਿਆ ॥
ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ,
ਪਰਗਾਸੁ ਭਇਆ ਕਉਲੁ ਖਿਲਿਆ ॥
ਵਰੁ ਪਾਇਆ ਪ੍ਰਭੁ ਅੰਤਰਜਾਮੀ,
ਨਾਨਕ ਸੋਹਾਗੁ ਨ ਟਲਿਆ ॥੪॥੪॥੨॥੧੧॥ *(ਗਉੜੀ ਮਹਲਾ ੫ ਛੰਤ)*

ਜੇ ਪ੍ਰਭੂ ਮਨੁੱਖ ਦੀ ਬਣਤਰ ਅਜਿਹੀ ਬਣਾ ਦਿੰਦਾ ਕਿ ਇਸ ਨੂੰ ਸ੍ਰਿਸ਼ਟੀ ਦੇ ਬਾਕੀ ਜੀਵਾਂ ਵਾਂਗ, ਮਨੁੱਖਤਾ ਦੀ ਪਦਵੀ ਉੱਤੇ ਅੱਪੜਨ ਲਈ, ਪ੍ਰਭੂ ਦੀ ਜ਼ਾਤੀ ਸਹਾਇਤਾ ਦੀ ਲੋੜ ਨਾ ਹੁੰਦੀ ਤਾਂ ਉੱਪਰ-ਲਿਖੇ ਦਿਲ-ਖਿਚਵੇਂ ਤਰੰਗ ਤੇ ਪਿਆਰ-ਭਰੇ ਵਲਵਲੇ ਸਾਡੇ ਭਾਗਾਂ ਵਿਚ ਨਾ ਹੁੰਦੇ। ਤਾਂ ਤੇ ਆਪਣੇ ਇਸ ਨਿਤਾਣੇ-ਪਨ 'ਤੇ ਖ਼ੁਸ਼ ਹੋਵੀਏ, ਤੇ ਪ੍ਰੀਤਮ-ਪ੍ਰਭੂ ਦੇ ਦਰ ਉੱਤੇ ਸਤਿਗੁਰੂ ਜੀ ਦੀ ਬਖ਼ਸ਼ੀ ਹੋਈ ਮੁਹਾਰਨੀ ਲੈ ਕੇ ਇਉਂ ਅਰਜ਼ੋਈ ਕਰੀਏ:

**ਰਾਖਹੁ ਆਪਨੀ ਸਰਣਿ ਪ੍ਰਭ, ਮੋਹਿ ਕਿਰਪਾ ਧਾਰੇ ॥**
**ਸੇਵਾ ਕਛੂ ਨ ਜਾਨਊ, ਨੀਚੁ ਮੂਰਖਾਰੇ ॥੧॥**
**ਮਾਨੁ ਕਰਉ ਤੁਧੁ ਊਪਰੇ, ਮੇਰੇ ਪ੍ਰੀਤਮ ਪਿਆਰੇ ॥**
**ਹਮ ਅਪਰਾਧੀ ਸਦ ਭੂਲਤੇ, ਤੁਮ੍ ਬਖਸਨਹਾਰੇ ॥੧॥ਰਹਾਉ॥**
**ਹਮ ਅਵਗਨ ਕਰਹ ਅਸੰਖ ਨੀਤਿ, ਤੁਮ੍ ਨਿਰਗੁਨ ਦਾਤਾਰੇ ॥**
**ਦਾਸੀ ਸੰਗਤਿ ਪ੍ਰਭੂ ਤਿਆਗਿ, ਏ ਕਰਮ ਹਮਾਰੇ ॥੨॥**
**ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ, ਹਮ ਅਕਿਰਤਘਨਾਰੇ ॥**
**ਲਾਗਿ ਪਰੇ ਤੇਰੇ ਦਾਨ ਸਿਉ, ਨਹ ਚਿਤਿ ਖਸਮਾਰੇ ॥੩॥**
**ਤੁਝ ਤੇ ਬਾਹਰਿ ਕਿਛੁ ਨਹੀ, ਭਵ ਕਾਟਨਹਾਰੇ ॥**
**ਕਹੁ ਨਾਨਕ ਸਰਣਿ ਦਇਆਲ ਗੁਰ, ਲੇਹੁ ਮੁਗਧ ਉਧਾਰੇ ॥੪॥੪॥੩੪॥**

*(ਬਿਲਾਵਲੁ ਮਹਲਾ ੫)*

ਇਹ ਜਗਤ ਇਕ ਅਖਾੜਾ ਹੈ, ਰੱਬੀ-ਜੀਵਨ ਮਾਲੀ ਹੈ, ਜੋ ਅਖਾੜੇ ਵਿਚੋਂ ਮਨੁੱਖ ਨੇ ਜਿੱਤਣੀ ਹੈ। ਇਸ ਅਖਾੜੇ ਵਿਚ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿਕ ਵਿਕਾਰ ਇਸ ਦੇ ਟਾਕਰੇ ਉੱਤੇ ਭਲਵਾਨ ਖਲੋਤੇ ਹੋਏ ਹਨ, ਸਿਰਜਨਹਾਰ ਇਸ ਸਾਰੀ ਛਿੰਝ ਨੂੰ ਬੈਠਾ ਵੇਖ ਰਿਹਾ ਹੈ। ਜੀਵਾਂ ਦੇ ਭਲੇ ਵਾਸਤੇ ਮਾਲਕ ਨਿਰੰਕਾਰ ਦੀ ਰਜ਼ਾ ਦਾ ਇਹ ਨਿਯਮ ਹੈ ਕਿ ਮਨੁੱਖ ਇਸ ਮਾਲੀ ਨੂੰ ਸੁਖੈਨ ਹੀ ਨਾ ਜਿੱਤ ਲੈਣ। ਇਹ ਕਾਮਾਦਿਕ ਭਲਵਾਨ ਹਰ ਵੇਲੇ ਮਨੁੱਖ ਨੂੰ ਅਖਾੜੇ ਵਿਚ ਪਛਾੜਨ ਦਾ ਜਤਨ ਕਰਦੇ ਰਹਿੰਦੇ ਹਨ।

ਸਾਧਾਰਨ ਮਨੁੱਖ ਤੋਂ ਉਚੇਰੇ ਆਤਮਕ ਮੰਡਲ ਵਿਚ ਵਸਦੇ ਸੁਭਾਗ ਜੀਵਾਂ ਵਾਸਤੇ ਕਾਮਾਦਿਕ ਭਲਵਾਨਾਂ ਦਾ ਜ਼ਬ੍ਹਾ ਭਾਵੇਂ ਤੁਛ ਜਿਹਾ ਹੋਵੇ, ਪਰ ਰਤਾ ਗਹੁ ਨਾਲ ਵਿਚਾਰੀਏ ਤਾਂ ਇਹ ਪਰਤੱਖ ਦਿੱਸ ਪੈਂਦਾ ਹੈ ਕਿ ਸਾਡੇ ਵਾਸ਼ਤੇ ਇਹਨਾਂ ਦਾ ਟਾਕਰਾ ਕਰਨਾ ਬਹੁਤ ਕਠਨ ਹੈ। ਆਮ ਤੌਰ 'ਤੇ ਅਸੀ ਇਹ ਵੇਖ ਰਹੇ ਹਾਂ ਕਿ ਸਾਨੂੰ ਇਹ ਪਤਾ ਹੀ ਨਹੀਂ ਲਗਦਾ, ਕਿਹੜੇ ਵੇਲੇ ਇਹ ਭਲਵਾਨ ਸਾਨੂੰ ਅਚਨਚੇਤ ਆ ਦਬਾਂਦੇ ਹਨ। ਇਹਨਾਂ ਦੇ ਹੱਲੇ ਦੇ ਟਾਕਰੇ 'ਤੇ ਸੁਚੇਤ ਰਹਿਣਾ ਸਾਡੀ ਸਮਝ ਤੋਂ ਪਰੇ ਹੈ।

ਪਰ ਜਿਥੇ ਸਿਰਜਨਹਾਰ ਨੇ ਸਾਨੂੰ ਇਹਨਾਂ ਭਲਵਾਨਾਂ ਦੇ ਸਾਹਮਣੇ ਨਿਤਾਣੇ ਬਣਾ ਦਿਤਾ ਹੈ, ਜਿਥੇ ਇਹਨਾਂ ਦੀ ਮਾਰ ਦੇ ਤਰੀਕੇ ਸਾਡੀ ਸਮਝ ਤੋਂ ਪਰੇ ਰਖੇ ਹਨ, ਉਥੇ ਉਸ ਪਿਆਰ-ਪੁੰਜ ਨੇ ਸਾਡੇ ਬਚਾਉ ਲਈ ਭੀ ਆਪਣਾ ਸਿੱਧਾ ਸੰਬੰਧ

ਸਾਡੇ ਨਾਲ ਅਜਿਹਾ ਰੱਖ ਦਿਤਾ ਹੈ, ਜੋ ਹੈ ਤਾਂ ਉਸੇ ਤਰ੍ਹਾਂ ਹੀ ਸਾਡੀ ਸਮਝ ਤੋਂ ਪਰੇ ਜਿਵੇਂ ਇਹਨਾਂ ਕਾਮਾਦਿਕਾਂ ਦੀ ਮਾਰ, ਪਰ ਉਹ ਇਤਨਾ ਬਲਵਾਨ ਹੈ ਕਿ ਜੇ ਇਹ ਜ਼ਾਤੀ ਸੰਬੰਧ ਬਣ ਜਾਏ ਤਾਂ ਕਾਮਾਦਿਕ ਭਲਵਾਨਾਂ ਦੀ ਕੋਈ ਪੇਸ਼ ਨਹੀਂ ਜਾ ਸਕਦੀ। ਸੋ ਇਹ ਇਕ ਹੋਰ ਨਵਾਂ ਕਾਰਨ ਹੈ ਕਿ ਮਨੁੱਖ ਦਾ ਪ੍ਰਭੂ ਦੇ ਆਸਰੇ ਰਹਿਣਾ ਕਿਉਂ ਜ਼ਰੂਰੀ ਹੈ।

ਸਤਿਗੁਰੂ ਜੀ ਸੰਸਾਰ ਦੀ ਇਸ ਸਦਾ ਵਰਤ ਰਹੀ ਛਿੰਝ ਨੂੰ ਵੇਖ ਕੇ ਇਉਂ ਫ਼ੁਰਮਾਂਦੇ ਹਨ :

ਹਉ ਗੋਸਾਈ ਦਾ ਪਹਿਲਵਾਨੜਾ॥
ਮੈ ਗੁਰ ਮਿਲਿ ਉਚ ਦੁਮਾਲੜਾ॥
ਸਭ ਹੋਈ ਛਿੰਝ ਇਕਠੀਆ,
ਦਯੁ ਬੈਠਾ ਵੇਖੈ ਆਪਿ ਜੀਉ॥੧੭॥
ਵਾਤ ਵਜਨਿ ਟੰਮਕ ਭੇਰੀਆ॥
ਮਲ ਲਥੇ ਲੈਦੇ ਫੇਰੀਆ॥
ਨਿਹਤੇ ਪੰਜਿ ਜੁਆਨ ਮੈ,
ਗੁਰਿ ਥਾਪੀ ਦਿਤੀ ਕੰਡਿ ਜੀਉ॥੧੮॥੨॥੨੯॥

*(ਸਿਰੀਰਾਗੁ ਮਹਲਾ ੫ ਅਸਟਪਦੀਆ)*

## ਛੁਟਉ ਨਾਹੀ ਨੇਹੁ

*(ਫਰੀਦ ਜੀ)*

ਅਸੀ ਪਿੱਛੇ ਵਿਚਾਰ ਕਰ ਆਏ ਹਾਂ ਕਿ ਅਕਾਲ ਪੁਰਖ ਦੀ ਓਟ ਤੋਂ ਬਿਨਾ ਮਨੁੱਖ ਇਕ ਨਿਮਖ ਭਰ ਭੀ ਆਤਮਕ ਜੀਵਨ ਵਿਚ ਟਿਕਿਆ ਨਹੀਂ ਰਹਿ ਸਕਦਾ। ਇਹ ਇਕ ਅਜਿਹੀ ਸੱਚਾਈ ਹੈ ਜੋ ਕਿਸੇ ਵੇਲੇ ਭੀ ਮਨੁੱਖ ਨੂੰ ਵਿਸਰਨੀ ਨਹੀਂ ਚਾਹੀਦੀ।

ਮਨੁੱਖ ਦੇ ਮਨ ਦੀ ਸੁਭਾਵਕ ਹੀ ਬਣਤਰ ਐਸੀ ਬਣੀ ਹੋਈ ਹੈ ਕਿ ਜਿਹੜਾ ਕੰਮ ਇਹ ਨਿੱਤ ਨਾ ਕਰਦਾ ਰਹੇ, ਉਹ ਸਹਿਜੇ ਸਹਿਜੇ ਇਸ ਦੇ ਚੇਤੇ ਤੋਂ ਵਿਸਰ ਜਾਂਦਾ ਹੈ। ਉਹੀ ਗੱਲ ਮਨੁੱਖ ਨੂੰ ਚੰਗੀ ਤਰ੍ਹਾਂ ਯਾਦ ਰਹਿ ਸਕਦੀ ਹੈ, ਜਿਸ ਦਾ ਅਭਿਆਸ ਇਹ ਸਦਾ ਕਰਦਾ ਰਹੇ। ਸੋ, ਜੇ ਜ਼ਿੰਦਗੀ ਦੇ ਸੋਮੇ ਪ੍ਰਭੂ ਦੇ ਚਰਨਾਂ ਵਿਚ ਮਨੁੱਖ ਮੁੜ ਮੁੜ ਜੁੜਦਾ ਨਾ ਰਹੇਗਾ, ਤਾਂ ਸਹਿਜੇ ਸਹਿਜੇ ਇਸ ਨੂੰ ਇਹ ਖ਼ਬਰ ਹੀ ਨਹੀਂ ਰਹਿ ਜਾਏਗੀ ਕਿ ਮੇਰੀ ਜ਼ਿੰਦਗੀ ਤਾਂ ਹੀ ਹੋ ਸਕਦੀ ਹੈ, ਜੇ

ਮੈਂ ਜ਼ਿੰਦਗੀ ਵਾਲੇ ਨਿਰੰਕਾਰ ਵਿਚ ਜੁੜਦਾ ਰਹਾਂਗਾ। ਪ੍ਰਭੂ ਦੇ ਦਰ 'ਤੇ ਅਰਜ਼ੋਈ ਕਰਨ ਤੋਂ ਮਨੁੱਖ ਨੂੰ ਸੁਤੇ ਹੀ ਇਕ ਹੋਰ ਲਾਭ ਪ੍ਰਾਪਤ ਹੋ ਜਾਂਦਾ ਹੈ। ਸਤਿਗੁਰੂ ਜੀ 'ਬਾਵਨ ਅੱਖਰੀ' ਵਿਚ ਇਉਂ ਫ਼ੁਰਮਾਂਦੇ ਹਨ:

**ਛਹਤ ਛਹਤ ਅਬ ਢਹਿ ਪਰੇ ਸਾਧ ਜਨਾ ਸਰਨਾਇ॥**
**ਦੁਖ ਕੇ ਢਾਹੇ ਕਾਟਿਆ ਨਾਨਕ ਲੀਏ ਸਮਾਇ॥੩੦॥**

ਭਾਵ, ਜਿਉਂ ਜਿਉਂ ਸਤਸੰਗ ਵਿਚ ਆ ਕੇ ਪ੍ਰਭੂ ਦੇ ਦਰ 'ਤੇ ਡਿੱਗ ਡਿੱਗ ਕੇ ਅਸੀ ਅਰਜ਼ੋਈ ਕਰਦੇ ਹਾਂ, ਤਿਉਂ ਤਿਉਂ ਦੁਖ ਦੂਰ ਹੁੰਦੇ ਹਨ। ਆਖ਼ਰ, ਉਸੇ ਦਰ ਨੂੰ ਆਪਣਾ ਆਸਰਾ ਦ੍ਰਿੜ੍ਹ ਕਰ ਲੈਂਦੇ ਹਾਂ, ਤੇ ਚਰਨਾਂ ਵਿਚ ਲੀਨ ਹੋ ਜਾਂਦੇ ਹਾਂ।

ਅਰਜ਼ੋਈ ਵਿਚ ਇਹ ਗੁਣ ਹੈ ਕਿ ਇਹ ਸਾਨੂੰ ਅਮਲੀ ਤੌਰ 'ਤੇ ਨਿਸ਼ਚਾ ਦਿਵਾਂਦੀ ਹੈ ਕਿ ਅਸੀ ਪ੍ਰਭੂ ਦੀ ਸਹਾਇਤਾ ਤੋਂ ਬਿਨਾ ਕਾਸੇ ਜੋਗੇ ਨਹੀਂ ਹਾਂ ਤੇ ਪ੍ਰਭੂ ਦੀ ਕਿਰਪਾ-ਦ੍ਰਿਸ਼ਟੀ ਤੋਂ ਬਿਨਾ ਸਾਡਾ ਅੰਦਰਲਾ ਉਮਾਹ ਵਿਚ ਆ ਹੀ ਨਹੀਂ ਸਕਦਾ। ਜਪੁਜੀ ਸਾਹਿਬ ਦੀ ਅਖ਼ੀਰਲੀ ਪਉੜੀ ਵਿਚ ਸਤਿਗੁਰ ਨਾਨਕ ਦੇਵ ਜੀ ਸ਼ਬਦ ਦੀ ਕਮਾਈ ਲਈ ਮਨੁੱਖ ਨੂੰ ਆਤਮਕ ਟਕਸਾਲ ਬਣਾਉਣ ਦੀ ਜਾਚ ਸਿਖਾਂਦੇ ਹਨ, ਪਰ ਨਾਲ ਹੀ ਆਖਦੇ ਹਨ ਕਿ ਇਹ ਕਾਰ ਉਹੀ ਮਨੁੱਖ ਕਰ ਸਕਦਾ ਹੈ, ਜਿਸ ਦਾ ਸਹਾਈ ਨਿਰੰਕਾਰ ਆਪ ਬਣੇ:

**ਜਤੁ ਪਾਹਾਰਾ ਧੀਰਜੁ ਸੁਨਿਆਰੁ॥**
**ਅਹਰਣਿ ਮਤਿ ਵੇਦੁ ਹਥੀਆਰੁ॥**
**ਭਉ ਖਲਾ ਅਗਨਿ ਤਪਤਾਉ॥**
**ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥**
**ਘੜੀਐ ਸਬਦੁ ਸਚੀ ਟਕਸਾਲ॥**
**ਜਿਨ ਕਉ ਨਦਰਿ ਕਰਮੁ ਤਿਨ ਕਾਰ॥**
**ਨਾਨਕ ਨਦਰੀ ਨਦਰਿ ਨਿਹਾਲ॥**

ਜਿਉਂ ਜਿਉਂ ਅਸੀ ਪ੍ਰਭੂ ਦੀ ਹਜ਼ੂਰੀ ਵਿਚ ਅਰਦਾਸ ਕਰਦੇ ਹਾਂ, ਤਿਉਂ ਤਿਉਂ ਸਾਡੇ ਮਨ ਵਿਚ ਇਹ ਖ਼ਿਆਲ ਪੱਕਾ ਹੁੰਦਾ ਜਾਂਦਾ ਹੈ ਕਿ ਅਸੀ ਪ੍ਰਭੂ ਦੇ ਆਸਰੇ ਤੋਂ ਬਿਨਾ ਨਹੀਂ ਰਹਿ ਸਕਦੇ। ਨਾਲੋ-ਨਾਲ ਸਾਨੂੰ ਸੁਤੇ ਹੀ ਇਹ ਪ੍ਰੇਰਨਾ ਭੀ ਹੁੰਦੀ ਰਹਿੰਦੀ ਹੈ ਕਿ ਇਸ ਵਿਸ਼ਵਾਸ ਅਨੁਸਾਰ ਉੱਦਮ ਭੀ ਕਰੀ ਜਾਈਏ। ਜੇ ਪ੍ਰਭੂ ਸੱਚ-ਮੁੱਚ ਮੇਰਾ ਆਸਰਾ ਹੈ ਤਾਂ ਇਸ ਵਿਚ ਭੀ ਕੋਈ ਸ਼ੱਕ

ਨਹੀਂ ਹੋ ਸਕਦਾ ਕਿ ਪ੍ਰਭੂ ਉਹ ਪ੍ਰਦਾਰਥ ਮੈਨੂੰ ਬਖ਼ਸ਼ਣ ਲਈ ਹਰ ਵੇਲੇ ਤਿਆਰ ਹੈ ਜਿਨ੍ਹਾਂ ਦੀ ਪ੍ਰਾਪਤੀ ਉਸ ਤੋਂ ਬਿਨਾ ਕਿਸੇ ਹੋਰ ਤੋਂ ਨਹੀਂ ਹੋ ਸਕਦੀ। ਇਹੀ ਸੱਚਾਈ ਮੇਰੀ ਸ਼ਰਧਾ ਦੀ ਨੀਂਹ ਬਣ ਸਕਦੀ ਹੈ। ਜਿਉਂ ਜਿਉਂ ਇਹ ਸ਼ਰਧਾ ਵਧੀਕ ਦ੍ਰਿੜ੍ਹ ਹੁੰਦੀ ਹੈ, ਤਿਉਂ ਤਿਉਂ ਪ੍ਰਭੂ ਦੇ ਬਖ਼ਸ਼ੇ ਹੋਏ ਪਦਾਰਥਾਂ ਦੇ ਵਰਤਣ ਦਾ ਅਨੰਦ ਵਧੀਕ ਪਰਤੀਤ ਹੁੰਦਾ ਹੈ। ਪ੍ਰਭੂ ਦੇ ਅਧੀਨ ਹੋਣਾ ਹੋਰ ਗੱਲ ਹੈ, ਪਰ ਇਹ ਨਿਸਚਾ ਹੋਣਾ ਕਿ ਪ੍ਰਭੂ ਦੇ ਅਧੀਨ ਹਾਂ; ਬਿਲਕੁਲ ਵਖਰੀ ਗੱਲ ਹੈ।

ਜੋ ਅਰਜ਼ੋਈ ਅਸੀ ਸਿਰਜਨਹਾਰ ਦੇ ਚਰਨਾਂ ਵਿਚ ਕਰਦੇ ਹਾਂ, ਇਹ ਨਿਰਾ ਸਾਨੂੰ ਇਹੀ ਚੇਤਾ ਨਹੀਂ ਕਰਾਂਦੀ ਕਿ ਸਾਡਾ ਆਸਰਾ-ਪਰਨਾ ਪ੍ਰਭੂ ਹੀ ਹੈ, ਇਹ ਸਗੋਂ ਸਾਡੀ ਸ਼ਰਧਾ ਨੂੰ ਹੁਲਾਰਾ ਦੇਂਦੀ ਹੈ ਅਤੇ ਸਾਨੂੰ ਇਸ ਤਰ੍ਹਾਂ ਇਸ ਰਾਹੇ ਹੋਰ ਉੱਦਮੀ ਬਣਾਂਦੀ ਹੈ।

ਅਰਜ਼ੋਈ ਤੇ ਸ਼ਰਧਾ ਦੀ ਮਿਲਵੀਂ ਬਰਕਤਿ ਨਾਲ ਸੈਂਕੜੇ ਸਰੀਰਕ ਤੇ ਆਤਮਕ ਰੋਗੀ ਸਤਿਗੁਰੂ ਦੇ ਦਰ 'ਤੇ ਆ ਕੇ ਵਰੋਸਾਉਂਦੇ ਰਹੇ।

ਸ਼ਰਧਾ ਤੇ ਅਰਦਾਸ ਦਾ ਆਪੋ ਵਿਚ ਡੂੰਘਾ ਸੰਬੰਧ ਹੈ। ਅਰਦਾਸ ਤਦੋਂ ਹੀ ਕਰ ਸਕੀਦੀ ਹੈ, ਜੇ ਇਹ ਵਿਸ਼ਵਾਸ ਹੋਵੇ ਕਿ ਅਰਦਾਸ ਸੁਣੀ ਜਾਏਗੀ। ਸੋ, ਜ਼ਿੱਥੇ ਸ਼ਰਧਾ ਦੇ ਆਸਰੇ ਮਨੁੱਖ ਅਰਦਾਸ ਕਰਦਾ ਹੈ, ਓਥੇ ਅਰਦਾਸ ਉਸ ਦੇ ਹਿਰਦੇ ਵਿਚ ਸ਼ਰਧਾ ਨੂੰ ਹੋਰ ਪੱਕਿਆਂ ਕਰਦੀ ਹੈ। ਤਾਂ ਤੇ ਪ੍ਰਭੂ ਦੇ ਦਰ 'ਤੇ ਅਰਦਾਸ ਕਰਨੀ ਆਤਮਾ ਦੀ ਇਕ ਵਰਜ਼ਸ਼ ਹੈ। ਜਿਵੇਂ ਸਰੀਰਕ ਵਰਜ਼ਸ਼ ਨਾਲ ਮਨੁੱਖ ਦੇ ਪੱਠੇ ਬਲਵਾਨ ਹੁੰਦੇ ਹਨ, ਤਿਵੇਂ ਅਰਦਾਸ ਦੇ ਅਭਿਆਸ ਨਾਲ ਸ਼ਰਧਾ ਦਿਨੋ-ਦਿਨ ਵਧਦੀ ਹੈ। ਜਿਸ ਮਨੁੱਖ ਦੇ ਹਿਰਦੇ ਵਿਚ ਅਰਦਾਸ ਦੀ ਬਰਕਤਿ ਨਾਲ ਇਸ ਤਰ੍ਹਾਂ ਨਿਸਚਾ ਦ੍ਰਿੜ੍ਹ ਹੁੰਦਾ ਜਾਂਦਾ ਹੈ, ਪ੍ਰਭੂ ਜਾਂ ਪ੍ਰਭੂ ਦੀ ਮਿਹਰ ਤੇ ਪਿਆਰ ਸੰਬੰਧੀ ਕੋਈ ਸ਼ੱਕ ਉਸ ਦੇ ਨੇੜੇ ਹੀ ਨਹੀਂ ਢੁਕ ਸਕਦਾ।

ਪ੍ਰਭੂ ਦੇ ਚਰਨਾਂ ਵਿਚ ਜੁੜਨ ਦਾ ਸੁਭਾਉ ਪਕਾਣ ਤੋਂ ਇਕ ਹੋਰ ਭੀ ਲਾਭ ਹੁੰਦਾ ਹੈ। ਅਰਦਾਸ ਦੇ ਅਭਿਆਸ ਨਾਲ ਨਿਰੀ ਸ਼ਰਧਾ ਹੀ ਨਹੀਂ ਵਧਦੀ, ਆਤਮਾ ਦੀਆਂ ਹੋਰ ਸ਼ਕਤੀਆਂ ਭੀ ਹੁਲਾਰੇ ਵਿਚ ਆਉਂਦੀਆਂ ਹਨ। ਮਾਇਆ ਦੀ ਪਰਾਪਤੀ ਵਿਚੋਂ ਸੁਖ ਦੀ ਭਾਲ ਕਰਨ ਵਾਲੇ ਜੀਵ ਨੂੰ ਸਤਿਗੁਰੂ ਸਿੱਖਿਆ ਦੇਂਦੇ ਹਨ, ਤੇ ਆਖਦੇ ਹਨ :

**ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ॥**
**ਮਾਇਆ ਮੋਹ ਪਰੀਤਿ ਧ੍ਰਿਗੁ, ਸੁਖੀ ਨ ਦੀਸੈ ਕੋਇ॥** *(ਸਿਰੀਰਾਗੁ ਮਹਲਾ ੫)*

ਪ੍ਰਭੂ ਨੂੰ ਮਿੱਤਰ ਬਣਾਉਣ ਦਾ ਢੰਗ ਭੀ ਇਸੇ ਹੀ ਸ਼ਬਦ ਵਿਚ ਆਪ ਇਉਂ ਦੱਸਦੇ ਹਨ:

ਜਿਸੁ ਪੇਖਤ ਕਿਲਵਿਖ ਹਿਰਹਿ, ਮਨਿ ਤਨਿ ਹੋਵੈ ਸਾਂਤਿ॥
ਇਕ ਮਨਿ ਏਕੁ ਧਿਆਈਐ ਮਨ ਕੀ ਲਾਹਿ ਭਰਾਂਤਿ॥
ਗੁਣ ਨਿਧਾਨੁ ਨਵਤਨੁ ਸਦਾ ਪੂਰਨ ਜਾ ਕੀ ਦਾਤਿ॥
ਸਦਾ ਸਦਾ ਆਰਾਧੀਐ ਦਿਨੁ ਵਿਸਰਹੁ ਨਹੀ ਰਾਤਿ॥੩॥
ਜਿਨ ਕਉ ਪੂਰਬਿ ਲਿਖਿਆ, ਤਿਨ ਕਾ ਸਖਾ ਗੋਵਿੰਦੁ॥
ਤਨੁ ਮਨੁ ਧਨੁ ਅਰਪੀ ਸਭੋ, ਸਗਲ ਵਾਰੀਐ ਇਹ ਜਿੰਦੁ॥
ਦੇਖੈ ਸੁਣੈ ਹਦੂਰਿ ਸਦ ਘਟਿ ਘਟਿ ਬ੍ਰਹਮੁ ਰਵਿੰਦੁ॥
ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ॥੪॥੧੩॥੮੩॥

ਭਾਵ, ਪ੍ਰਭੂ ਨੂੰ ਮਿੱਤਰ ਬਣਾਉਣ ਲਈ, ਪ੍ਰਭੂ ਦੇ ਚਰਨਾਂ ਵਿਚ ਜੁੜਨ ਲਈ, ਇਹ ਜ਼ਰੂਰੀ ਹੈ ਕਿ ਅਸੀ ਆਪਣੇ ਮਨ ਦੇ ਹੋਰ ਸਾਰੇ ਫੁਰਨੇ ਰੋਕ ਕੇ ਇਕ-ਮਨ ਹੋ ਕੇ ਉਸ ਨੂੰ ਅਰਾਧੀਏ। ਦੂਜੇ ਸ਼ਬਦਾਂ ਵਿਚ ਇਹ ਆਖ ਲਵੋ ਕਿ ਜੇ ਅਸਾਂ ਸੱਚੇ ਦਿਲੋਂ ਪ੍ਰਭੂ ਦੀ ਹਜ਼ੂਰੀ ਵਿਚ ਅਰਜ਼ੋਈ ਕਰਨੀ ਹੈ, ਤਾਂ ਸਾਡਾ ਮਨ ਉਸ ਅਰਜ਼ੋਈ ਵਿਚ ਪ੍ਰੋਤਾ ਹੋਇਆ ਹੋਵੇ; ਹੋਰ ਫੁਰਨੇ, ਹੋਰ ਖ਼ਿਆਲ, ਹੋਰ ਸੰਸਕਾਰ ਸਾਡੀ ਸੁਰਤਿ ਦੀ ਡੋਰ ਨੂੰ ਤੋੜ ਨਾ ਸਕਣ; ਮਾਇਕ ਪਦਾਰਥਾਂ ਦੀ ਖਿੱਚ ਸਾਡੇ ਧਿਆਨ ਨੂੰ ਹਿਲਾ ਨਾ ਸਕੇ। ਇਹੋ ਜਿਹੀ ਅਰਦਾਸ ਸੱਚ-ਮੁੱਚ ਰੱਬੀ ਦੇਸ ਦੀ ਇਕ ਉੱਚੀ ਤੋਂ ਉੱਚੀ ਉਡਾਰੀ ਹੈ। ਇਸੇ ਰੱਬੀ ਦੇਸ ਵਿਚ ਵਿਚਰਦਾ ਹੋਇਆ ਸੋਹਣਾ ਸਾਈਂ ਆਪਣੇ ਜ਼ਿੰਦਗੀ-ਦਾਤੇ ਦੇ ਅਗੇ ਇਉਂ ਪ੍ਰਾਰਥਨਾ ਕਰਦਾ ਹੈ:

ਸੁਲਤਾਨੁ ਹੋਵਾ, ਮੇਲਿ ਲਸਕਰ, ਤਖਤਿ ਰਾਖਾ ਪਾਉ॥
ਹੁਕਮੁ ਹਾਸਲੁ ਕਰੀ ਬੈਠਾ, ਨਾਨਕਾ ਸਭ ਵਾਉ॥
ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥੩॥੧॥

*(ਸਿਰੀਰਾਗੁ ਮ: ੧)*

ਕਰਾਮਾਤਾਂ ਵਿਖਾ ਵਿਖਾ ਕੇ ਜਗਤ ਦੇ ਜੀਵਾਂ ਨੂੰ ਜਿੱਤਣ ਦੀ ਚਾਹ ਰੱਖਣ ਵਾਲੇ ਜੋਗੀਆਂ ਨੂੰ ਸਤਿਗੁਰੂ ਜੀ ਨੇ 'ਮਨਿ ਜੀਤੈ ਜਗੁ ਜੀਤੁ' ਦਾ ਉਪਦੇਸ਼ ਸਿਖਾਇਆ। ਜਿਸ ਨੇ ਮਨ ਨੂੰ ਜਿੱਤ ਲਿਆ ਹੈ, ਉਸ ਨੇ ਜਗਤ ਨੂੰ ਜਿੱਤ ਲਿਆ ਹੈ। ਜਿਸ ਮਨੁੱਖ ਦਾ ਮਨ ਮਾਇਆ ਦੇ ਪਦਾਰਥਾਂ ਦੀ ਪ੍ਰੇਰਨਾ ਤੋਂ ਉੱਚਾ ਹੋ ਗਿਆ ਹੈ, ਉਹ ਦੁਨੀਆ ਦੇ ਬੰਦਿਆਂ ਨਾਲੋਂ ਉੱਚਾ ਹੋ ਗਿਆ ਹੈ, ਉਹ ਸੱਚਾ ਸ਼ਾਹ

ਬਣ ਗਿਆ ਹੈ।

ਇਹ ਕਿਸ ਦੀ ਬਰਕਤਿ ਹੈ? ਅਕਾਲ ਪੁਰਖ ਦੇ ਚਰਨਾਂ ਵਿਚ ਜੁੜਨ ਦੀ, ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਅਭਿਆਸ ਦੀ। ਅਰਦਾਸ ਦੀ ਰਾਹੀਂ ਜਿਉਂ ਜਿਉਂ ਅਸੀ ਰੱਬੀ ਮੰਡਲ ਵਿਚ ਅੱਪੜਦੇ ਹਾਂ, ਤਿਉਂ ਤਿਉਂ ਉਸ ਦੇਸ ਦੇ ਵਰਤਾਰੇ ਦੀ ਸੂਝ ਪੈਂਦੀ ਹੈ, ਰੱਬੀ ਨਿਯਮ ਪਰਤੱਖ ਸਮਝ ਵਿਚ ਆ ਜਾਂਦੇ ਹਨ। ਸੁਆਰਥ ਦੇ ਬੰਧਨ ਟੁੱਟ ਕੇ ਸਾਡੇ ਪਿਆਰ ਦਾ ਮੰਡਲ ਖੁਲ੍ਹਾ ਹੋਣ ਲਗ ਪੈਂਦਾ ਹੈ। ਨਿਰੇ ਆਪਣੇ ਪਰਵਾਰ ਨੂੰ ਆਪਣਾ ਸਮਝਣ ਦੀ ਥਾਂ ਜਗਤ ਦੇ ਪ੍ਰਾਣੀ-ਮਾਤਰ ਨੂੰ ਆਪਣਾ ਜਾਣ ਕੇ, ਸਤਿਗੁਰੂ ਦੇ ਰੰਗ ਵਿਚ ਭਿੱਜ ਕੇ ਸਾਡੇ ਅੰਦਰ ਭੀ ਇਉਂ ਤਰੰਗ ਉੱਠਦੇ ਹਨ:

**ਬਿਸਰਿ ਗਈ ਸਭ ਤਾਤਿ ਪਰਾਈ॥**
**ਜਬ ਤੇ ਸਾਧ ਸੰਗਤਿ ਮੋਹਿ ਪਾਈ॥੧॥ਰਹਾਉ॥**
**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥੧॥**
**ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ॥੨॥**
**ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ॥੩॥੮॥**

*(ਕਾਨੜਾ ਮਹਲਾ ੫)*

ਆਪਣੇ ਨਿੱਤ ਦੇ ਜੀਵਨ ਵਲ ਧਿਆਨ ਮਾਰ ਕੇ ਵੇਖੀਏ, ਤਾਂ ਇਹੀ ਦਿੱਸਦਾ ਹੈ ਕਿ ਅੱਠੇ ਪਹਿਰ ਅਸੀ ਮਾਇਆ ਦੇ ਆਹਰ ਵਿਚ ਜੁਟੇ ਪਏ ਹਾਂ, ਸਾਡੇ ਮਨ ਦੀ ਰੁਚੀ ਹਰ ਵੇਲੇ ਸੰਸਾਰ ਦੇ ਧੰਧਿਆਂ ਵਿਚ ਫਸੀ ਪਈ ਹੈ। ਵਿਦਿਆ ਨੇ ਮਨ ਨੂੰ ਚਾਨਣ ਦੇਣਾ ਸੀ, ਇਹ ਭੀ ਪੜ੍ਹ ਕੇ ਵੇਖ ਲਈ ਹੈ। ਸਗੋਂ ਹੋਰ ਚੰਚਲਤਾ, ਹੋਰ ਮਮਤਾ, ਹੋਰ ਮਾਇਕ ਚਤੁਰਾਈਆਂ ਸਿੱਖ ਲਈਆਂ ਹਨ। ਅਨਪੜ੍ਹ ਹਿਰਦਾ ਤਾਂ ਕਿਤੇ ਕਿਤੇ ਸੰਤੋਖੀ ਦਿੱਸਦਾ ਹੈ, ਪਰ ਵਿੱਦਿਆ ਨੇ ਤਾਂ ਅੰਦਰ ਤ੍ਰਿਸ਼ਨਾ ਦਾ ਭਾਂਬੜ ਮਚਾ ਦਿੱਤਾ ਹੈ। ਮਨ ਮਾਇਆ ਨਾਲ ਰੱਜਦਾ ਹੀ ਨਹੀਂ। ਇਨ੍ਹਾਂ ਜੜ੍ਹ ਪਦਾਰਥਾਂ ਨਾਲ ਜੜ੍ਹ ਹੀ ਹੋ ਰਹੇ ਹਾਂ। ਜਿਵੇਂ ਪ੍ਰੀਤਮ ਜੀ ਨੇ ਦੱਸਿਆ ਹੈ, ਸਾਡੀ ਇਨ-ਬਿਨ ਉਹੀ ਅਵਸਥਾ ਹੋ ਰਹੀ ਹੈ:

**ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ॥**
**ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ॥**

*(ਸੂਹੀ ਮਹਲਾ ੧ ਕੁਚਜੀ)*

ਪਰ ਜਿਨ੍ਹਾਂ ਭਾਗਾਂ ਵਾਲਿਆਂ ਨੇ ਗੁਰੂ ਦੇ ਦਰ 'ਤੇ ਅੱਪੜਨ ਦਾ, ਸਤਿਗੁਰੂ

ਦੀ ਬਾਣੀ ਵਿਚ ਚੁੱਭੀ ਲਾਣ ਦਾ, ਪ੍ਰਭੂ-ਚਰਨਾਂ ਵਿਚ ਜੁੜਨ ਦਾ ਕੋਈ ਥੋੜ੍ਹਾ ਬਹੁਤ ਸਮਾ ਨਿਯਤ ਕੀਤਾ ਹੋਇਆ ਹੈ, ਉਹ ਜਾਣਦੇ ਹਨ ਕਿ ਨਿਰਾ ਇਤਨਾ ਸੁਭਾਉ ਹੀ ਕਿਆ ਅਚਰਜ ਖੇਡ ਵਰਤਾ ਦੇਂਦਾ ਹੈ। ਜਿਉਂ ਜਿਉਂ ਉਹ ਸਮਾ ਨੇੜੇ ਆਉਂਦਾ ਹੈ, ਸੁਤੇ ਹੀ ਆਪਣੇ ਆਪ ਸੰਸਾਰ ਦੇ ਕੰਮ ਧੰਧਿਆਂ ਵਿਚੋਂ ਮਨ ਵਿਹਲਾ ਹੋ ਜਾਂਦਾ ਹੈ। ਚਿੱਤ ਵਿਚ ਧ੍ਰੂ ਜਿਹੀ ਪੈਣ ਲਗ ਜਾਂਦੀ ਹੈ। ਸਹਿਜੇ ਸਹਿਜੇ ਇਹ ਧ੍ਰੂ ਏਡੀ ਤਕੜੀ ਹੋ ਜਾਂਦੀ ਹੈ ਕਿ ਦੁਨੀਆ ਦੇ ਵੱਡੇ ਵੱਡੇ ਕੰਮ ਭੀ ਇਸ ਦੇ ਰਾਹ ਵਿਚ ਰੁਕਾਵਟ ਨਹੀਂ ਪਾ ਸਕਦੇ। ਉਸ ਸਤਸੰਗ ਵਿਚ ਮਾਣਿਆ ਹੋਇਆ ਸੁਆਦ ਮਨੁੱਖ ਦੇ ਅੰਦਰ ਇਕ ਰੱਬੀ ਵਲਵਲਾ ਪੈਦਾ ਕਰ ਦੇਂਦਾ ਹੈ। ਜੇ ਕਿਸੇ ਦਿਨ ਇਸ ਵਸਲ ਦੇ ਰਾਹ ਵਿਚ ਕੋਈ ਵਿਘਨ ਪੈਣ ਲਗੇ, ਤਾਂ ਧੁਰ ਅੰਦਰਲਾ ਉਤਾਵਲਾ ਹੋ ਕੇ ਸ਼ੇਖ਼ ਫ਼ਰੀਦ ਜੀ ਦੇ ਨਾਲ ਇਉਂ ਆਖਣ ਲਗ ਜਾਂਦਾ ਹੈ:

ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥
ਚਲਾ ਤ ਭਿਜੈ ਕੰਬਲੀ ਰਹਾ ਤ ਤੁਟੈ ਨੇਹੁ ॥੨੪॥
ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥

ਇਹੋ ਜਿਹੀ ਉੱਚੇ ਮੰਡਲਾਂ ਦੀ ਉਡਾਰੀ ਤਾਂ ਹੀ ਬਣੀ ਰਹਿ ਸਕਦੀ ਹੈ, ਜੇ ਇਸ ਆਤਮ-ਪੰਛੀ ਨੂੰ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਖੰਭ ਲੱਗੇ ਹੀ ਰਹਿਣਗੇ। ਤਾਂ ਤੇ, ਹੇ ਭਾਈ! ਆਓ, ਪ੍ਰਭੂ ਦੇ ਦਰ 'ਤੇ ਅੱਪੜ ਕੇ ਆਪਣੇ ਇਸ ਸੈਲਾਨੀ ਮਨ ਨੂੰ ਸੋਹਣੇ ਸਤਿਗੁਰੂ ਦੀ ਲੋਰੀ ਇਉਂ ਦੇਵੀਏ:

ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ ॥
ਮਿਲਿ ਸਾਧੂ ਸਰਣਿ ਗਹੁ ਪੂਰਨ ਰਾਮ ਰਤਨੁ ਹੀਅਰੇ ਸੰਗਿ ਰਾਖੁ ॥੧॥ਰਹਾਉ॥
ਭ੍ਰਮ ਕੀ ਕੂਈ ਤ੍ਰਿਸਨਾ ਰਸ ਪੰਕਜ ਅਤਿ ਤੀਖ੍ਯਣ ਮੋਹ ਕੀ ਫਾਸ ॥
ਕਾਟਨਹਾਰ ਜਗਤ ਗੁਰ ਗੋਬਿਦ ਚਰਨ ਕਮਲ ਤਾ ਕੇ ਕਰਹੁ ਨਿਵਾਸ ॥੧॥
ਕਰਿ ਕਿਰਪਾ ਗੋਬਿੰਦ ਪ੍ਰਭ ਪ੍ਰੀਤਮ ਦੀਨਾ ਨਾਥ ਸੁਨਹੁ ਅਰਦਾਸਿ ॥
ਕਰੁ ਗਹਿ ਲੇਹੁ ਨਾਨਕ ਕੇ ਸੁਆਮੀ
ਜੀਉ ਪਿੰਡੁ ਸਭੁ ਤੁਮਰੀ ਰਾਸਿ ॥੨॥੩॥੧੨੦॥ *(ਗਉੜੀ ਮਹਲਾ ੫)*

## ਉੱਚੀਆਂ ਉਡਾਰੀਆਂ

ਜਗਤ ਵਿਚ ਸਭ ਤੋਂ ਵਧੀਕ ਵਡਭਾਗੀ ਉਹ ਮਨੁੱਖ ਹੈ, ਜਿਸ ਦਾ 'ਧਰਮ

ਸੇਤੀ ਸਨਬੰਧੁ' ਬਣ ਗਿਆ ਹੈ, ਜਿਸ ਦਾ ਆਪਣੇ ਸਿਰਜਨਹਾਰ ਨਾਲ ਜੋੜ ਜੁੜ ਗਿਆ ਹੈ। ਇਹੀ ਮਿਲਾਪ ਹੈ ਜਿਸ ਦੀ ਖ਼ਾਤਰ ਜੀਵ ਬੈਕੁੰਠ ਦੀ ਤਾਂਘ ਕਰਦੇ ਹਨ, ਇਹੀ ਮਿਲਾਪ ਹੈ ਜਿਸ ਦੀ ਬਰਕਤਿ ਨਾਲ ਇਸ ਸੰਸਾਰ ਵਿਚ ਭੀ ਰੱਬ ਦੇ ਪਿਆਰਿਆਂ ਲਈ ਬੈਕੁੰਠ ਬਣ ਸਕਦਾ ਹੈ। ਸੋਹਣਾ ਸਤਿਗੁਰੂ ਤਾਂ ਬੈਕੁੰਠ ਆਖਦਾ ਹੀ ਕੇਵਲ ਉਸ ਅਸਥਾਨ ਨੂੰ ਹੈ, ਜਿੱਥੇ ਸਿਰਜਨਹਾਰ ਦੇ ਚਰਨਾਂ ਵਿਚ ਜੁੜਨ ਦਾ ਸਮਾ ਮਿਲ ਸਕੇ, ਜਿੱਥੇ ਦਾਤਾਰ ਪ੍ਰਭੂ ਦੀ ਸਿਫ਼ਤਿ-ਸਾਲਾਹ ਹੀ ਹੁੰਦੀ ਹੋਵੇ। ਜਿਵੇਂ :

ਜੋ ਜਨ ਪਰਮਿਤਿ ਪਰਮਨੁ ਜਾਨਾ ॥
ਬਾਤਨ ਹੀ ਬੈਕੁੰਠ ਸਮਾਨਾ ॥੧॥
ਨਾ ਜਾਨਾ ਬੈਕੁੰਠੁ ਕਹਾ ਹੀ ॥
ਜਾਨੁ ਜਾਨੁ ਸਭਿ ਕਹਹਿ ਤਹਾ ਹੀ ॥੧॥ਰਹਾਉ॥
ਕਹਨ ਕਹਾਵਨ ਨਹ ਪਤੀਅਈ ਹੈ ॥
ਤਉ ਮਨੁ ਮਾਨੈ ਜਾ ਤੇ ਹਉਮੈ ਜਈ ਹੈ ॥੨॥
ਜਬ ਲਗੁ ਮਨਿ ਬੈਕੁੰਠ ਕੀ ਆਸ ॥
ਤਬ ਲਗੁ ਹੋਇ ਨਹੀ ਚਰਨ ਨਿਵਾਸੁ ॥੩॥
ਕਹੁ ਕਬੀਰ ਇਹ ਕਹੀਐ ਕਾਹਿ ॥
ਸਾਧ ਸੰਗਤਿ ਬੈਕੁੰਠੈ ਆਹਿ ॥੪॥੧੦॥ *(ਗਉੜੀ ਕਬੀਰ ਜੀ)*

ਜੇ ਇਹ ਠੀਕ ਹੈ, ਤਾਂ ਉਹ ਸੁਭਾਉ ਬੜਾ ਉੱਤਮ ਹੈ, ਜੋ ਸਾਨੂੰ ਆਪਣੇ ਕਰਤਾਰ ਦੇ ਚਰਨਾਂ ਵਿਚ ਜੋੜੀ ਰਖਣ ਦਾ ਵਧ ਤੋਂ ਵਧ ਅਵਸਰ ਦੇਂਦਾ ਹੈ। ਸਾਡੇ ਕਾਰ-ਵਿਹਾਰ, ਜਗਤ ਦੇ ਧੰਧੇ ਤੇ ਝੰਬੇਲੇ ਸਾਡੇ ਮਨ ਨੂੰ ਪਰਮ ਪਿਤਾ ਤੋਂ ਭੁਲਾਣ ਦੀ ਪ੍ਰੇਰਨਾ ਕਰਦੇ ਹਨ। ਸੋ, ਜਿਹੜੀ ਭੀ ਸਹਾਇਤਾ ਸਾਨੂੰ ਉਸ ਦੇ ਲੜ ਲੱਗੇ ਰਹਿਣ ਲਈ ਮਿਲੇ, ਉਸ ਨੂੰ ਗ੍ਰਹਿਣ ਕਰਨ ਵਿਚ ਸਾਨੂੰ ਤਤਪਰ ਰਹਿਣਾ ਚਾਹੀਦਾ ਹੈ। ਇਹ ਆਖਣਾ ਭੀ ਨਿਰ-ਸੰਦੇਹ ਠੀਕ ਹੈ ਕਿ ਪ੍ਰਭੂ ਦੇ ਦਰ 'ਤੇ ਅਰਜ਼ੋਈ ਕਰਨੀ ਇਸ ਕਾਰਜ ਲਈ ਇਕ ਭਾਰੀ ਸਹਾਇਤਾ ਹੈ। ਇਹ ਹੋ ਸਕਦਾ ਹੈ ਕਿ ਅਰਦਾਸ ਤੋਂ ਬ਼ਿਨਾ ਭੀ ਪ੍ਰਭੂ ਨਾਲ ਸੰਬੰਧ ਰਖਿਆ ਜਾ ਸਕੇ, ਪਰ ਦੂਜੇ ਪਾਸੇ ਇਹ ਭੀ ਸੰਭਵ ਹੈ ਕਿ ਜਿਉਂ ਜਿਉਂ ਅਸੀ ਆਪਣੀਆਂ ਲੋੜਾਂ ਪ੍ਰਭੂ ਦੀ ਹਜ਼ੂਰੀ ਵਿਚ ਦੱਸਣੀਆਂ ਛੱਡਦੇ ਜਾਵਾਂਗੇ, ਤਿਉਂ ਤਿਉਂ ਸਾਡੇ ਵਾਸਤੇ ਉਸ ਦੇ ਚਰਨਾਂ ਵਿਚ ਜੁੜਨ ਦੇ ਸਮੇ ਘਟ ਹੁੰਦੇ ਜਾਣਗੇ, ਅਤੇ ਇਹ ਭੀ ਅਚਰਜ ਨਹੀਂ ਕਿ ਕਿਸੇ ਵੇਲੇ ਉੱਕਾ ਹੀ ਇਹ ਬੰਦ ਹੋ ਜਾਣ।

ਸਾਨੂੰ ਕੋਈ ਸੰਸਾਰਕ ਲੋੜ ਆ ਪੈਂਦੀ ਹੈ, ਅਸੀ ਉਸ ਲੋੜ ਦੀ ਪੂਰਤੀ ਲਈ ਅਕਾਲ ਪੁਰਖ ਦੇ ਦਰ 'ਤੇ ਅਰਜ਼ੋਈ ਕਰਦੇ ਹਾਂ। ਇਹ ਠੀਕ ਹੈ ਕਿ ਇਹੋ ਜਿਹੀ ਅਰਦਾਸ ਨੂੰ ਪ੍ਰਭੂ ਦੇ ਚਰਨਾਂ ਵਿਚ ਸ਼ੁੱਧ ਲੀਨਤਾ ਨਹੀਂ ਆਖ ਸਕੀਦਾ। ਪੂਰਨ ਤੌਰ 'ਤੇ ਅਸੀ ਤਦੋਂ ਹੀ ਪ੍ਰਭੂ ਦੇ ਦਰ 'ਤੇ ਅੱਪੜਦੇ ਹਾਂ ਜਦੋਂ ਆਪਾ-ਭਾਵ ਭੁਲਾ ਕੇ ਉਸ ਦੀ ਸਿਫ਼ਤਿ-ਸਾਲਾਹ ਕਰਦੇ ਹਾਂ। ਪਰ ਜੇ ਗਹੁ ਨਾਲ ਵਿਚਾਰੀਏ ਤਾਂ ਇਹ ਨਿਰਬਾਣ ਵਡਿਆਈ ਭੀ ਬਹੁਤੀ ਵਾਰੀ ਇਸ ਉੱਪਰਲੀ ਅਰਜ਼ੋਈ ਦਾ ਹੀ ਸਿੱਟਾ ਹੋਇਆ ਕਰਦੀ ਹੈ। ਸੰਸਾਰ ਦੇ ਦੁਖ-ਸੰਤਾਪ ਸਾਨੂੰ ਔਖਾ ਕਰਦੇ ਹਨ, ਅਸੀ ਹੋਰ ਆਸਰੇ-ਪਰਨੇ ਛੱਡ ਕੇ ਸਿਰਜਨਹਾਰ ਦੇ ਦਰ 'ਤੇ ਡਿਗਦੇ ਹਾਂ। ਉਹ ਸਾਨੂੰ ਸ਼ਾਂਤੀ ਦੀ ਦਾਤਿ ਬਖ਼ਸ਼ਦਾ ਹੈ। ਸਾਡੇ ਅੰਦਰ ਸ਼ੁਕਰ ਦੇ ਤਰੰਗ ਉੱਠਦੇ ਹਨ ਤੇ ਉਮਾਹ ਵਿਚ ਆ ਕੇ ਅਸੀ ਸੱਚ-ਮੁੱਚ ਬੇ-ਲਾਗ ਹੋ ਕੇ ਦਾਤਾਰ ਦੀ ਇਉਂ ਵਡਿਆਈ ਕਰਨ ਲੱਗ ਪੈਂਦੇ ਹਾਂ :

**ਜੀਵਉ ਨਾਮੁ ਸੁਨੀ॥**
**ਜਉ ਸੁਪ੍ਰਸੰਨ ਭਏ ਗੁਰ ਪੂਰੇ,**
**ਤਬ ਮੇਰੀ ਆਸ ਪੁਨੀ॥੧॥ਰਹਾਉ॥**
**ਪੀਰ ਗਈ ਬਾਧੀ ਮਨਿ ਧੀਰਾ ਮੋਹਿਓ ਅਨਦ ਧੁਨੀ॥**
**ਉਪਜਿਓ ਚਾਉ ਮਿਲਨ ਪ੍ਰਭ ਪ੍ਰੀਤਮ ਰਹਨੁ ਨ ਜਾਇ ਖਿਨੀ॥੧॥**
**ਅਨਿਕ ਭਗਤ ਅਨਿਕ ਜਨ ਤਾਰੇ ਸਿਮਰਹਿ ਅਨਿਕ ਮੁਨੀ॥**
**ਅੰਧੁਲੇ ਟਿਕ ਨਿਰਧਨ ਧਨੁ ਪਾਇਓ ਪ੍ਰਭ ਨਾਨਕ ਅਨਿਕ ਗੁਨੀ॥੨॥੨॥੧੨੭॥**

*(ਬਿਲਾਵਲੁ ਮਹਲਾ ੫)*

ਜਿਉਂ ਜਿਉਂ ਸਾਡੀ ਅਰਜ਼ੋਈ ਸੁਣ ਕੇ ਸਾਡਾ ਦਾਤਾਰ ਸਾਡੀਆਂ ਲੋੜਾਂ ਪੂਰੀਆਂ ਕਰਦਾ ਹੈ, ਤਿਉਂ ਤਿਉਂ ਉਸ ਨਾਲ ਪ੍ਰੇਮ ਦਾ ਸੰਬੰਧ ਵਧੀਕ ਪੱਕਾ ਹੁੰਦਾ ਜਾਂਦਾ ਹੈ, ਉਸ ਨੂੰ ਮਿਲਣ ਲਈ ਸਾਡੇ ਅੰਦਰ ਖਿਚ ਵਧਣੀ ਸ਼ੁਰੂ ਹੋ ਜਾਂਦੀ ਹੈ, ਇੱਥੋਂ ਤਾਈਂ ਕਿ ਉਸ ਤੋਂ ਬਿਨਾ 'ਰਹਨੁ ਨ ਜਾਇ ਖਿਨੀ।'

## ਸਰਬੱਤ ਦਾ ਭਲਾ

ਇਸ ਅਰਜ਼ੋਈ ਦੇ ਵਸੀਲੇ ਨਾਲ ਮਨੁੱਖ ਨੂੰ ਇਕ ਹੋਰ ਸੁਆਦਲੀ ਬਰਕਤਿ ਪਰਾਪਤ ਹੋ ਜਾਂਦੀ ਹੈ। ਆਪਣੀ ਖ਼ਾਤਰ ਕੀਤੀ ਹੋਈ ਅਰਦਾਸ ਨੂੰ ਸਫਲ ਹੁੰਦਾ ਵੇਖ ਕੇ ਉਸ ਦੇ ਅੰਦਰ ਸਾਰੀ ਮਨੁੱਖ-ਜਾਤੀ ਦੇ ਭਲੇ ਵਾਸਤੇ ਇਕ ਵਲਵਲਾ ਉੱਠਦਾ ਹੈ ਤੇ ਆਪਣੇ ਆਪ ਨੂੰ ਪ੍ਰੀਤਮ ਦੇ ਚਰਨਾਂ ਵਿਚ ਪੇਸ਼ ਕਰਨ ਵੇਲੇ

ਇਹ ਆਖਣੋਂ ਰਹਿ ਨਹੀਂ ਸਕਦਾ 'ਤੇਰੇ ਭਾਣੇ, ਸਰਬੱਤ ਦਾ ਭਲਾ'।

ਸੰਸਾਰ ਵਿਚ ਇਹੋ ਜਿਹੇ ਵਡ-ਭਾਗੀ ਬਹੁਤ ਥੋੜ੍ਹੇ ਹੁੰਦੇ ਹਨ, ਜਿਨ੍ਹਾਂ ਨੂੰ ਆਪਣੇ ਭਰਾਵਾਂ ਦੀ ਭਲਾਈ ਲਈ ਹੱਥੀਂ ਸੇਵਾ ਕਰਨ ਦਾ ਅਵਸਰ ਮਿਲਦਾ ਹੈ। ਸਰੀਰਕ ਰੋਗ, ਬੁਢਾਪੇ, ਨਿਰਬਲਤਾ, ਜਾਂ ਨਿਰਾ ਆਪਣੇ ਗੁਜ਼ਾਰੇ ਲਈ ਹੀ ਦਿਨ ਰਾਤ ਦੌੜ-ਭੱਜ ਕਰਨਾ, ਇਹੋ ਜਿਹੀਆਂ ਇਤਨੀਆਂ ਰੁਕਾਵਟਾਂ ਆ ਪੈਂਦੀਆਂ ਹਨ ਕਿ ਬੜੇ ਘੱਟ ਮਨੁੱਖ ਇਹਨਾਂ ਤੋਂ ਪਾਰ ਲੰਘ ਕੇ ਦੂਜਿਆਂ ਦੀ ਸੇਵਾ ਕਰ ਸਕਦੇ ਹਨ। ਜੇ ਸੇਵਾ ਕੇਵਲ ਸਰੀਰਕ ਉੱਦਮ ਦੇ ਆਸਰੇ ਹੀ ਹੋ ਸਕਦੀ, ਤਾਂ ਰੱਬ ਦੇ ਰਾਹ 'ਤੇ ਤੁਰਨ ਵਾਲੇ ਬੇਅੰਤ ਜੀਵਾਂ ਦੀ ਇਹ ਕਾਮਨਾ ਦਿਲ ਵਿਚ ਹੀ ਰਹਿ ਜਾਂਦੀ।

ਪਰ ਨਹੀਂ, ਸਗੋਂ ਮੰਦੇ ਰਸਤੇ ਜਾ ਰਹੇ ਮਨੁੱਖਾਂ ਨੂੰ ਪ੍ਰੀਤਮ ਦੇ ਚਰਨਾਂ ਵਿਚ ਜੋੜਨ ਲਈ ਤਾਂ ਸਭ ਤੋਂ ਵਧੀਕ ਗੁਣਕਾਰੀ ਵਿਓਂਤ ਹੀ ਇਹ ਹੈ ਕਿ ਉਹਨਾਂ ਵਾਸਤੇ ਪ੍ਰੀਤਮ ਦੇ ਦਰ 'ਤੇ ਅਰਜ਼ੋਈ ਕੀਤੀ ਜਾਏ। ਇਸ ਅਟੱਲ ਰੱਬੀ ਨਿਯਮ ਨੂੰ ਸਮਝਣ ਵਾਲੇ ਸਾਹਿਬ ਗੁਰੂ ਅਮਰਦਾਸ ਜੀ ਇਉਂ ਫ਼ੁਰਮਾਂਦੇ ਹਨ:

ਇਕਿ ਭਗਤੀ ਸਾਰ ਨ ਜਾਣਨੀ ਮਨਮੁਖ ਭਰਮਿ ਭੁਲਾਇ॥
ਓਨਾ ਵਿਚਿ ਆਪਿ ਵਰਤਦਾ ਕਰਣਾ ਕਿਛੂ ਨ ਜਾਇ॥੩॥
ਜਿਸੁ ਨਾਲਿ ਜੋਰੁ ਨ ਚਲਈ ਖਲੇ ਕੀਚੈ ਅਰਦਾਸਿ॥
ਨਾਨਕ ਗੁਰਮੁਖਿ ਨਾਮੁ ਮਨਿ ਵਸੈ ਤਾ ਸੁਣਿ ਕਰੇ ਸਾਬਾਸਿ॥੪॥੪॥

*(ਮਾਰੂ ਮਹਲਾ ੩ ਘਰੁ ੧)*

ਤਾਹੀਏਂ, ਵਿਕਾਰਾਂ ਵਿਚ ਸੜ ਰਹੇ ਜੀਵਾਂ ਨੂੰ ਬਚਾਣ ਲਈ ਆਪ ਸਿਰਜਨਹਾਰ ਦੇ ਦਰ 'ਤੇ ਇਉਂ ਅਰਜ਼ੋਈ ਕਰਦੇ ਹਨ:

ਜਗਤੁ ਜਲੰਦਾ ਰਖਿ ਲੈ, ਆਪਣੀ ਕਿਰਪਾ ਧਾਰਿ॥
ਜਿਤੁ ਦੁਆਰੈ ਉਬਰੈ, ਤਿਤੈ ਲੈਹੁ ਉਬਾਰਿ॥ *(ਬਿਲਾਵਲ ਕੀ ਵਾਰ)*

ਸੁਆਰਥ ਦੀ ਖ਼ਾਤਰ ਭੀ ਅਰਜ਼ੋਈ ਕੀਤਿਆਂ ਜੋ ਮਨੁੱਖ ਇਸ ਤਰ੍ਹਾਂ ਦਾਤਾਰ ਦੇ ਚਰਨਾਂ ਵਿਚ ਜੁੜਨ ਦਾ ਰਸ ਮਾਣ ਸਕਦਾ ਹੈ, ਤੇ ਦੁਖੀ ਜੀਵਾਂ ਦੇ ਭਲੇ ਲਈ ਅਰਦਾਸ ਕਰਦਾ ਕਰਦਾ ਅੰਤ ਨੂੰ ਸਹਿਜੇ ਸਹਿਜੇ ਅਪਣੱਤ ਗੁਆ ਕੇ ਦੂਜਿਆਂ ਦੀ ਸੇਵਾ ਨੂੰ ਹੀ ਆਪਣਾ ਮੁਖ ਧਰਮ ਬਣਾ ਸਕਦਾ ਹੈ, ਤਾਂ ਸਾਨੂੰ ਇਹ ਖ਼ਿਆਲ ਕਰ ਕੇ ਹੈਰਾਨ ਨਹੀਂ ਹੋਣਾ ਚਾਹੀਦਾ ਕਿ ਪ੍ਰਭੂ ਨੇ ਜਗਤ ਵਿਚ ਜੀਆਂ ਲਈ ਅਰਦਾਸ ਕਰਨੀ ਜੀਵਨ ਦਾ ਇਕ ਜ਼ਰੂਰੀ ਅੰਗ ਬਣਾ ਦਿੱਤਾ ਹੈ।

## ਸੰਗਤਿ ਦੀ ਮਿਲਵੀਂ ਅਰਦਾਸ

ਹੁਣ ਤਾਈਂ ਅਸੀ ਇਕੱਲੇ ਮਨੁੱਖ ਦੀ ਅਰਜ਼ੋਈ ਦਾ ਜ਼ਿਕਰ ਕਰਦੇ ਆਏ ਹਾਂ। ਆਓ, ਇਸ ਤੋਂ ਅਗਾਂਹ ਚੱਲੀਏ 'ਤੇ ਉਸ ਅੰਗ ਤੇ ਵਿਚਾਰ ਕਰੀਏ, ਜਿਸ ਤੋਂ ਬਿਨਾ ਸਿਖ ਦਾ ਜੀਵਨ ਹੋ ਹੀ ਨਹੀਂ ਸਕਦਾ। ਗੁਰਸਿੱਖਾਂ ਦਾ ਇਕੱਠੇ ਮਿਲ ਕੇ ਸਿਰਜਨਹਾਰ ਦੇ ਦਰ 'ਤੇ ਅਰਜ਼ੋਈ ਕਰਨਾ ਸਿਖ ਧਰਮ ਦਾ ਸਭ ਤੋਂ ਜ਼ਰੂਰੀ ਅੰਗ ਹੈ। ਗੁਰਸਿੱਖਾਂ ਦੇ ਇਸ ਇਕੱਠ ਨੂੰ ਹੀ ਅਸੀ ਸਤਸੰਗ ਆਖਦੇ ਹਾਂ।

ਸਤਿਗੁਰੂ ਜੀ ਸਿਖ ਨੂੰ ਮੁੜ ਮੁੜ ਯਕੀਨ ਦਿਵਾਂਦੇ ਹਨ:

**ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥**

ਇਹੀ ਕਾਰਨ ਹੈ ਕਿ ਗੁਰੂ ਕੇ ਸਿਖ ਆਪਣੀਆਂ ਲੋੜਾਂ ਪੂਰੀਆਂ ਕਰਨ ਲਈ ਸਦਾ ਸੰਗਤਿ ਵਿਚ ਅਰਦਾਸ ਕਰਦੇ-ਕਰਾਂਦੇ ਆਏ ਹਨ:

ਸੰਗਤਿ ਦੀ ਮਿਲਵੀਂ ਅਰਦਾਸ ਦਾ ਸਿਰਜਨਹਾਰ ਉੱਤੇ ਕੀ ਅਸਰ ਪੈਂਦਾ ਹੈ—ਇਸ ਗੱਲ ਨੂੰ ਲਾਂਭੇ ਹੀ ਰਹਿਣ ਦੇਈਏ, ਤਾਂ ਭੀ ਇਹ ਗੱਲ ਅੱਖਾਂ ਤੋਂ ਉਹਲੇ ਨਹੀਂ ਹੋ ਸਕਦੀ ਕਿ ਇਸ ਮਿਲਵੀਂ ਅਰਜ਼ੋਈ ਦਾ ਸਦਕਾ ਅਰਜ਼ੋਈ ਕਰਨ ਵਾਲਿਆਂ ਦੇ ਹਿਰਦੇ ਕਿਵੇਂ ਆਪੋ ਵਿਚ ਗੰਢੇ ਜਾਂਦੇ ਹਨ ਤੇ ਕਿਵੇਂ ਇਕ ਦੂਜੇ ਨੂੰ 'ਆਪਣਾ' ਸਮਝਣ ਲੱਗ ਪੈਂਦੇ ਹਨ। ਕਬਿੱਤ ਸਵੱਈਆਂ ਵਿਚ ਭਾਈ ਗੁਰਦਾਸ ਜੀ 'ਸਤਸੰਗ' ਦੀ ਮਹਿਮਾ ਇਉਂ ਲਿਖਦੇ ਹਨ:

**ਜੈਸੇ ਤੌ ਗੋਬੰਸ ਤ੍ਰਿਣ ਖਾਇ ਦੁਹੈ ਗੋਰਸੁ ਦੈ,**
**ਗੋਰਸੁ ਅੌਟਾਇ ਦੁਧਿ ਮਾਖਨ ਪ੍ਰਗਾਸ ਹੈ॥**
**ਊਖ ਮਹਿ ਪਯੂਖੁ, ਤਨ ਖੰਡ ਖੰਡ ਕੈ ਪਿਰਾਏ,**
**ਰਸ ਕੈ ਅੌਟਾਏ ਖੰਡ ਮਿਸਰੀ ਮਿਠਾਸ ਹੈ॥**
**ਚੰਦਨ ਸੁਗੰਧਿ ਸਨਬੰਧ ਕੈ ਬਨਾਸਪਤੀ,**
**ਢਾਕ ਔ ਪਲਾਸ ਜੈਸੇ ਚੰਦਨ ਸੁਬਾਸ ਹੈ॥**
**ਸਾਧ ਸੰਗਿ ਮਿਲਤ ਸੰਸਾਰੀ ਨਿਰੰਕਾਰੀ ਹੋਤ,**
**ਗੁਰਮਤਿ ਪਰਉਪਕਾਰ ਕੈ ਨਿਵਾਸ ਹੈ॥੧੨੯॥**

ਭਾਵੇਂ ਜਿਕੁਰ ਆਮ ਤੌਰ 'ਤੇ ਸਾਡੇ ਸਤਸੰਗ ਉਸ ਉੱਚੀ ਅਵਸਥਾ 'ਤੇ ਨਹੀਂ ਹਨ, ਜਿਸ ਦਾ ਨਕਸ਼ਾ ਸਤਿਗੁਰੂ ਜੀ ਦੀ ਬਾਣੀ ਪੜ੍ਹ ਕੇ ਸਾਡੀਆਂ ਅੱਖਾਂ ਅੱਗੇ ਆਉਂਦਾ ਹੈ, ਸਗੋਂ ਕਈ ਵਾਰੀ ਤਾਂ ਨਿਰਾ ਜ਼ਾਹਰਾ ਪਰਬੰਧ, ਸਜਾਵਟਾਂ

ਤੇ ਵਿਖਾਵੇ ਦੇਖ ਕੇ ਮਨ ਉਦਾਸ ਹੋ ਜਾਂਦਾ ਹੈ, ਫਿਰ ਭੀ ਸਾਨੂੰ ਇਹ ਗੱਲ ਭੁਲਾਂਣੀ ਨਹੀਂ ਚਾਹੀਦੀ ਕਿ 'ਸਤਸੰਗ' ਹੀ ਇਕ ਟਿਕਾਣਾ ਹੈ, ਜਿੱਥੇ ਮਨੁੱਖ 'ਅਪਣੱਤ' ਤੋਂ ਉੱਚਾ ਹੋ ਕੇ, ਸੰਸਾਰ ਵਿਚ ਆਪਣੇ ਕਾਰ-ਵਿਹਾਰ ਕਰਦਾ ਹੋਇਆ ਭੀ ਰਚਨਹਾਰ ਨੂੰ ਰਚਨਾ ਦੇ ਜ਼ੱਰੇ ਜ਼ੱਰੇ ਵਿਚ ਵਿਆਪਕ ਵੇਖ ਕੇ, ਸਭ ਨਾਲ ਪਿਆਰ ਦਾ ਵਰਤਾਉ ਕਰਦਾ ਹੋਇਆ, ਆਪਣੇ ਮਾਲਕ ਨਾਲ ਇਕ-ਰੂਪ ਹੋ ਸਕਦਾ ਹੈ। ਸਾਹਿਬ ਫ਼ੁਰਮਾਂਦੇ ਹਨ :

**ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ,**
**ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥**
**ਧਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ,**
**ਮਿਲਿ ਜਨ ਨਾਨਕ ਨਾਮੁ ਪਰਗਾਸਿ ॥੪॥੪॥** *(ਗੂਜਰੀ ਮਹਲਾ ੪)*

ਪਰ 'ਸਤਸੰਗ' ਦੀ ਇਤਨੀ ਉਪਮਾ ਕਿਉਂ ? ਇਸ ਵਾਸਤੇ ਕਿ ਸੰਗਤਿ ਵਿਚ ਆ ਕੇ ਦਾਤਾਰ ਅੱਗੇ 'ਅਰਦਾਸ' ਕਰਦਿਆਂ ਕਰਦਿਆਂ ਅੰਤ ਨੂੰ ਦਾਤਾਰ ਦੇ ਮਿਲਾਪ ਦਾ ਰਸ ਪਰਾਪਤ ਹੋ ਜਾਂਦਾ ਹੈ। ਇਤਿਹਾਸ ਇਹੋ ਜਿਹੀਆਂ ਸਾਖੀਆਂ ਨਾਲ ਭਰਿਆ ਪਿਆ ਹੈ ਕਿ ਜੀਵ ਆਪਣਾ ਸੁਆਰਥ ਲੈ ਕੇ ਭੀ ਸਤਸੰਗ ਵਿਚ ਆ ਕੇ 'ਅਰਦਾਸ' ਤੇ 'ਅਰਦਾਸ ਦੀ ਸਰਲਤਾ' ਦੀ ਬਰਕਤਿ ਨਾਲ ਆਖ਼ਰ ਰੱਬੀ ਜੋਤਿ ਵਿਚ ਇਕ-ਰੂਪ ਹੋ ਗਏ।

## ਪਿਛਲੀ ਸਾਰੀ ਵਿਚਾਰ ਦਾ ਸਾਰ

ਹੁਣ ਤਾਈਂ ਵਿਚਾਰ ਕਰ ਕੇ ਅਸੀ ਇਹ ਦ੍ਰਿੜ੍ਹ ਕਰ ਚੁੱਕੇ ਹਾਂ ਕਿ ਸਿਰਜਨਹਾਰ ਦੇ ਚਰਨਾਂ ਵਿਚ ਜੁੜ ਕੇ ਅਰਜ਼ੋਈ ਕਰਨੀ (ਭਾਵੇਂ ਇਸ ਅਰਜ਼ੋਈ ਦੀ ਰਾਹੀਂ ਸਾਡੀਆਂ ਸੰਸਾਰਕ ਲੋੜਾਂ ਪੂਰੀਆਂ ਹੋਵਣ ਚਾਹੇ ਨਾ ਹੋਵਣ) ਅਰਜ਼ੋਈ ਕਰਨ ਵਾਲੇ ਮਨੁੱਖ ਦੇ ਆਪਣੇ ਆਤਮਾ ਲਈ ਬਹੁਤ ਹੀ ਲਾਭਦਾਇਕ ਹੈ। ਜੇ ਪ੍ਰਭੂ ਅੱਗੇ ਅਰਦਾਸ ਕਰਨੋਂ ਸਾਨੂੰ ਰੋਕਿਆ ਜਾਏ, ਜਾਂ ਇਹ ਆਖ ਕੇ ਕਿ ਇਸ ਅਰਦਾਸ ਦਾ ਕੋਈ ਲਾਭ ਨਹੀਂ ਹੋ ਸਕਦਾ, ਸਾਨੂੰ ਢਹਿੰਦੀ ਕਲਾ ਵਲ ਖੜਿਆ ਜਾਏ, ਤਾਂ ਇਸ ਤੋਂ ਵਾਂਝੇ ਰਹਿਣ ਦਾ ਜੋ ਘਾਟਾ ਸਾਨੂੰ ਪਏਗਾ, ਉਸ ਦਾ ਹਿਸਾਬ ਲਾਣਾ ਬਹੁਤ ਕਠਨ ਹੈ। ਇਸ ਗੱਲ ਨੂੰ ਚੰਗੀ ਤਰ੍ਹਾਂ ਚੇਤੇ ਰੱਖਣ ਲਈ ਅਰਦਾਸ ਤੇ ਅਰਜ਼ੋਈ ਦੇ ਆਤਮਕ ਲਾਭ ਜੋ ਪਿੱਛੇ ਦੱਸੇ ਗਏ ਹਨ, ਮੁੜ ਆਪਣੀਆਂ ਅੱਖਾਂ ਅਗੇ ਲਿਆਵੀਏ। ਇਹ ਜ਼ਰੂਰੀ ਨਹੀਂ ਕਿ ਅਕਾਲ ਪੁਰਖ ਦੇ ਦਰ 'ਤੇ

ਅਰਜ਼ੋਈ ਕਰਨ ਦੇ ਕੇਵਲ ਉਤਨੇ ਹੀ ਗੁਣ ਹਨ, ਜਿਹੜੇ ਪਿੱਛੇ ਦੱਸੇ ਜਾ ਚੁੱਕੇ ਹਨ। ਆਤਮਕ ਮੰਡਲ ਵਿਚ ਉਡਾਰੀਆਂ ਲਾਣ ਵਾਲੇ ਵਿਚਾਰਵਾਨ ਮਨੁੱਖ ਨੂੰ ਇਸ ਉੱਚ ਕਰਣੀ ਦੇ ਹੋਰ ਭੀ ਕਈ ਸੋਹਣੇ ਸੋਹਣੇ ਪੱਖ ਦਿੱਸ ਸਕਦੇ ਹਨ।

ਪਿਛਲੀ ਵਿਚਾਰ ਵਲ ਝਾਤੀ ਮਾਰਿਆਂ ਅਰਦਾਸ ਦੇ ਸਾਨੂੰ ਪਰਤੱਖ ਤੌਰ 'ਤੇ ਅੱਠ ਗੁਣ ਨਜ਼ਰ ਪੈਂਦੇ ਹਨ। ਮਨੁੱਖ ਜਿਨ੍ਹਾਂ ਸੰਸਾਰਕ ਲੋੜਾਂ ਦੀ ਖ਼ਾਤਰ ਇਹ ਅਰਦਾਸ ਕਰਦਾ ਹੈ, ਉਹ ਉਸ ਦੀ ਮਨ-ਇੱਛਤ ਕਲਪਨਾ ਅਨੁਸਾਰ ਭਾਵੇਂ ਪੂਰੀਆਂ ਹੋਈਆਂ ਹੋਣ ਜਾਂ ਨਾ; ਪਰ ਇਸ ਵਿਚ ਸ਼ੱਕ ਨਹੀਂ ਕਿ ਇਹਨਾਂ ਗੁਣਾਂ ਤੋਂ ਇਹ ਸਪੱਸ਼ਟ ਪਰਗਟ ਹੁੰਦਾ ਹੈ ਜੁ ਇਸ ਅਰਦਾਸ ਦੀ ਬਰਕਤਿ ਨਾਲ ਮਨੁੱਖ ਦਾ ਆਤਮਾ ਉੱਚੇ ਮੰਡਲਾਂ ਵਿਚ ਤਾਰੀਆਂ ਲਾਂਦਾ ਹੈ ਤੇ ਉਮਾਹ ਵਿਚ ਆ ਕੇ ਕਬੀਰ ਜੀ ਵਾਂਗ ਆਪਣੇ ਮਨ ਨੂੰ ਇਉਂ ਆਖਦਾ ਹੈ:

**ਦੇਇ ਮੁਹਾਰ ਲਗਾਮੁ ਪਹਿਰਾਵਉ ॥**
**ਸਗਲਤ ਜੀਨੁ ਗਗਨ ਦਉਰਾਵਉ ॥੧॥**
**ਅਪਨੈ ਬੀਚਾਰਿ ਅਸਵਾਰੀ ਕੀਜੈ ॥**
**ਸਹਜ ਕੈ ਪਾਵੜੇ ਪਗੁ ਧਰਿ ਲੀਜੈ ॥੧॥ਰਹਾਉ॥**
**ਚਲੁ ਰੇ ਬੈਕੁੰਠ ਤੁਝਹਿ ਲੇ ਤਾਰਉ ॥**
**ਹਿਚਹਿ ਤ ਪ੍ਰੇਮ ਕੇ ਚਾਬੁਕ ਮਾਰਉ ॥੨॥**
**ਕਹਤ ਕਬੀਰ ਭਲੇ ਅਸਵਾਰਾ ॥**
**ਬੇਦ ਕਤੇਬ ਤੇ ਰਹਹਿ ਨਿਰਾਰਾ ॥੩॥੩੧॥** *(ਗਉੜੀ ਕਬੀਰ ਜੀ)*

ਇਹ ਗੱਲ ਭੀ ਸੋਲ੍ਹਾਂ ਆਨੇ ਸੱਚ ਹੈ ਕਿ ਜੇ ਅਰਦਾਸ ਕਰਨਾ ਰੱਬੀ ਨਿਯਮ ਨਾ ਹੁੰਦਾ, ਤਾਂ ਅਸੀ ਇਹਨਾਂ ਸਾਰੇ ਗੁਣਾਂ ਤੋਂ ਸੱਖਣੇ ਰਹਿੰਦੇ।

## ਅਰਦਾਸ ਦੇ ਵਰਣਨ ਕੀਤੇ ਹੋਏ ਆਤਮਕ ਲਾਭ

(੧) ਅਰਦਾਸ ਸਾਡੇ ਹਿਰਦੇ ਵਿਚ ਇਹ ਯਕੀਨ ਬਿਠਾਂਦੀ ਹੈ ਕਿ ਪ੍ਰਭੂ ਸੱਚ-ਮੁੱਚ ਮੌਜੂਦ ਹੈ, ਹਸਤੀ ਵਾਲਾ ਹੈ।

(੨) ਅਰਦਾਸ ਵੇਲੇ ਮਨੁੱਖ ਦੀ ਮੰਗ ਆਤਮਾ ਸੰਬੰਧੀ ਹੋਵੇ ਭਾਵੇਂ ਦੁਨੀਆ ਦੇ ਪਦਾਰਥਾਂ ਲਈ, ਪਰ ਤਾਂਘ ਇਹ ਹੁੰਦੀ ਹੈ ਕਿ ਇਸ ਲੋੜ ਦੀ ਖ਼ਾਤਰ (ਜੋ ਕੁਦਰਤਿ ਦੇ ਪਰਤੱਖ ਦਿੱਸਦੇ ਸਾਧਾਰਨ ਨਿਯਮਾਂ ਦੀ ਰਾਹੀਂ ਪੂਰੀ ਨਹੀਂ ਹੋ ਸਕੀ) ਪ੍ਰਭੂ ਆਪ ਸਹਾਇਤਾ ਕਰੇ, ਆਪਣੀ ਉਹ ਤਾਕਤ, ਆਪਣੇ ਉਹ ਨਿਯਮ ਵਰਤੇ

ਜਿਨ੍ਹਾਂ ਦੀ ਮਨੁੱਖ ਨੂੰ ਅਜੇ ਸਮਝ ਨਹੀਂ ਪਈ ਅਤੇ ਜਿਨ੍ਹਾਂ ਦੇ ਵਰਤੇ ਜਾਣ 'ਤੇ ਲੋਕ ਆਖਣ ਲਗ ਪੈਂਦੇ ਹਨ ਕਿ ਕਰਾਮਾਤ ਹੋ ਗਈ ਹੈ। ਮੋਟੇ ਅੱਖਰਾਂ ਵਿਚ ਇਸ ਦਾ ਭਾਵ ਇਹ ਹੈ ਕਿ ਅਰਦਾਸ ਮਨੁੱਖ ਨੂੰ ਦਿੱਸਦੇ ਜਗਤ ਵਿਚੋਂ ਚੁੱਕ ਕੇ ਉੱਚੇ ਆਤਮਕ ਮੰਡਲਾਂ ਵਿਚ ਲੈ ਅਪੜਦੀ ਹੈ।

(੩) ਅਰਦਾਸ ਦੀ ਬਰਕਤਿ ਨਾਲ ਸਾਨੂੰ ਸਦਾ ਚੇਤੇ ਰਹਿੰਦਾ ਹੈ ਕਿ ਪ੍ਰਭੂ ਸਾਡਾ ਆਸਰਾ-ਪਰਨਾ ਹੈ ਤੇ ਉਸ ਤੋਂ ਬਿਨਾ ਅਸੀ ਅਧੂਰੇ ਹਾਂ। ਇਸ ਖ਼ਿਆਲ ਨੂੰ ਪ੍ਰੀਤਮ ਪਾਤਿਸ਼ਾਹ ਜੀ ਸੋਹਣੇ ਲਫ਼ਜ਼ਾਂ ਵਿਚ ਇਉਂ ਦੱਸਦੇ ਹਨ:

**ਬਲੁ ਛੁਟਕਿਓ ਬੰਧਨ ਪਰੇ, ਕਛੂ ਨ ਹੋਤ ਉਪਾਇ॥**
**ਕਹੁ ਨਾਨਕ ਅਬ ਓਟ ਹਰਿ ਗਜਿ ਜਿਉ ਹੋਹੁ ਸਹਾਇ॥੫੩॥**
**ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ॥**
**ਨਾਨਕ ਸਭ ਕਿਛੁ ਤੁਮਰੈ ਹਾਥ ਮੈ, ਤੁਮ ਹੀ ਹੋਤ ਸਹਾਇ॥੫੪॥**

*(ਸਲੋਕ ਮਹਲਾ ੯)*

ਸੰਸਾਰ ਦੇ ਹੋਰ ਸਾਰੇ ਚੇਤਨ ਜੀਆ-ਜੰਤ ਸਾਧਾਰਨ ਤੌਰ 'ਤੇ ਹੀ ਆਪਣੀ ਜ਼ਿੰਦਗੀ ਦੇ ਮਨੋਰਥ ਨੂੰ ਪੂਰਾ ਕਰੀ ਜਾ ਰਹੇ ਹਨ, ਪਰ ਮਨੁੱਖ ਮਨੁੱਖਤਾ ਦੇ ਦਰਜੇ 'ਤੇ ਤਾਂ ਹੀ ਅੱਪੜਦਾ ਹੈ ਜੇ ਸਿਰਜਨਹਾਰ ਸਹਾਇਤਾ ਕਰੇ। ਮਨੁੱਖ ਦੀ ਇਹ ਬੇ-ਵਸੀ ਅਕਾਲ ਪੁਰਖ ਵਲੋਂ ਇਕ ਖ਼ਾਸ ਉਚੇਰੀ ਬਰਕਤਿ ਹੈ। ਇਸ ਤਰ੍ਹਾਂ ਪ੍ਰਭੂ ਜੀਵ ਨੂੰ ਆਪਣਾ ਖ਼ਾਸ ਮਹਿਰਮ ਬਣਨ ਦਾ ਅਵਸਰ ਦੇਂਦਾ ਹੈ।

(੪) ਜੋ ਅਰਜ਼ੋਈ ਅਸੀ ਪ੍ਰਭੂ ਦੇ ਦਰ 'ਤੇ ਕਰਦੇ ਹਾਂ, ਉਹ ਸਾਨੂੰ ਕੇਵਲ ਇਹੀ ਚੇਤਾ ਨਹੀਂ ਕਰਾਂਦੀ ਕਿ ਸਾਡਾ ਆਸਰਾ-ਪਰਨਾ ਪ੍ਰਭੂ ਹੀ ਹੈ, ਉਹ ਸਗੋਂ ਸਾਡੇ ਇਸ ਖ਼ਿਆਲ ਨੂੰ ਪੱਕਾ ਕਰੀ ਜਾਂਦੀ ਹੈ ਤੇ ਨਾਲੋ-ਨਾਲ ਸਾਨੂੰ ਪ੍ਰੇਰਨਾ ਭੀ ਕਰੀ ਜਾਂਦੀ ਹੈ ਕਿ ਇਸ ਵਿਸ਼ਵਾਸ ਅਨੁਸਾਰ ਪ੍ਰਭੂ ਦੇ ਹੀ ਹੋਣ ਦਾ ਉੱਦਮ ਭੀ ਕਰੀ ਜਾਈਏ। ਸੋ, ਅਰਦਾਸ ਸਾਡੀ ਸ਼ਰਧਾ ਨੂੰ ਹੁਲਾਰਾ ਦੇਂਦੀ ਹੈ ਤੇ ਇਸ ਤਰ੍ਹਾਂ ਸਾਨੂੰ ਇਸ ਰਾਹੇ ਹੋਰ ਉੱਦਮੀ ਬਣਾਂਦੀ ਹੈ।

(੫) ਅਰਦਾਸ ਦੇ ਅਭਿਆਸ ਨਾਲ ਨਿਰੀ ਸ਼ਰਧਾ ਹੀ ਨਹੀਂ ਵਧਦੀ, ਆਤਮਾ ਦੀਆਂ ਹੋਰ ਸ਼ਕਤੀਆਂ ਭੀ ਹੁਲਾਰੇ ਵਿਚ ਆਉਂਦੀਆਂ ਹਨ। ਜਿਉਂ ਜਿਉਂ ਅਸੀ ਅਕਾਲ ਪੁਰਖ ਦੇ ਚਰਨਾਂ ਵਿਚ ਜੁੜਾਂਗੇ, ਤਿਉਂ ਤਿਉਂ ਹੋਰ ਫੁਰਨੇ, ਹੋਰ ਖ਼ਿਆਲ, ਹੋਰ ਸੰਸਕਾਰ ਸਾਡੀ ਸੁਰਤਿ ਦੀ ਡੋਰ ਨੂੰ ਤੋੜ ਨਹੀਂ ਸਕਣਗੇ; ਮਾਇਕ ਪਦਾਰਥਾਂ ਦੀ ਖਿੱਚ ਸਾਡੇ ਧਿਆਨ ਨੂੰ ਹਿਲਾ ਨਹੀਂ ਸਕੇਗੀ।

(੬) ਆਮ ਤੌਰ 'ਤੇ ਸਾਡੇ ਮਨ ਦੀ ਬਿਰਤੀ ਮਾਇਆ ਦੇ ਧੰਧਿਆਂ ਵਿਚ ਜੁੜੀ ਰਹਿੰਦੀ ਹੈ। ਮਨ ਮਾਇਆ ਨਾਲ ਰੱਜਦਾ ਹੀ ਨਹੀਂ। ਇਨ੍ਹਾਂ ਜੜ੍ਹ ਪਦਾਰਥਾਂ ਨਾਲ ਅਸੀ ਜੜ੍ਹ ਹੀ ਹੋ ਰਹੇ ਹਾਂ। ਪਰ ਜਿਨ੍ਹਾਂ ਗੁਰਮੁਖਾਂ ਨੇ ਪ੍ਰਭੂ ਦੇ ਚਰਨਾਂ ਵਿਚ ਜੁੜਨ ਦਾ ਥੋੜ੍ਹਾ ਭੀ ਸਮਾ ਨੀਯਤ ਕੀਤਾ ਹੋਇਆ ਹੈ, ਉਹ ਜਾਣਦੇ ਹਨ ਕਿ ਨਿਰਾ ਇਤਨਾ ਹੀ ਸੁਭਾਉ ਮਨ ਨੂੰ ਮਾਇਆ ਦੇ ਪਰਭਾਵ ਤੋਂ ਉਚੇਰਾ ਕਰੀ ਜਾਂਦਾ ਹੈ। ਰੱਬੀ ਵਸਲ ਦਾ ਇਕ ਵਾਰੀ ਦਾ ਮਾਣਿਆ ਹੋਇਆ ਸੁਆਦ ਮਨੁੱਖ ਦੇ ਅੰਦਰ ਇਕ ਵਲਵਲਾ ਜਿਹਾ ਪੈਦਾ ਕਰ ਦੇਂਦਾ ਹੈ, ਜੋ ਉਸ ਸੁਆਦ ਨਾਲ ਸਦਾ ਜੁੜੇ ਰਹਿਣ ਲਈ ਪ੍ਰੇਰਦਾ ਹੈ।

(੭) ਅਰਜ਼ੋਈ ਦੇ ਵਸੀਲੇ ਨਾਲ ਮਨੁੱਖ ਨੂੰ ਇਕ ਹੋਰ ਸੁਆਦਲੀ ਬਰਕਤਿ ਪਰਾਪਤ ਹੁੰਦੀ ਹੈ। ਆਪਣੀ ਖ਼ਾਤਰ ਕੀਤੀ ਹੋਈ ਅਰਦਾਸ ਨੂੰ ਸਫਲ ਹੁੰਦਾ ਵੇਖ ਕੇ ਉਸ ਦੇ ਅੰਦਰ ਸਾਰੀ ਮਨੁੱਖ-ਜਾਤੀ ਦੇ ਭਲੇ ਵਾਸਤੇ ਇਕ ਤਰੰਗ ਉੱਠਦਾ ਹੈ ਤੇ ਆਪਣੇ ਆਪ ਨੂੰ ਪ੍ਰਭੂ ਦੇ ਚਰਨਾਂ ਵਿਚ ਪੇਸ਼ ਕਰਨ ਵੇਲੇ ਉਹ ਦੂਜਿਆਂ ਦੇ ਭਲੇ ਲਈ ਭੀ ਅਰਦਾਸ ਕਰਨੋਂ ਰਹਿ ਨਹੀਂ ਸਕਦਾ।

(੮) ਸੰਗਤਿ ਨਾਲ ਮਿਲ ਕੇ ਕੀਤੀ ਹੋਈ ਅਰਜ਼ੋਈ ਦਾ ਸਦਕਾ, ਅਰਜ਼ੋਈ ਕਰਨ ਵਾਲਿਆਂ ਦੇ ਹਿਰਦੇ ਆਪੋ ਵਿਚ ਗੰਢੇ ਜਾਂਦੇ ਹਨ। ਇਕ ਦੂਜੇ ਨੂੰ ਸਤਸੰਗੀ 'ਆਪਣਾ' ਸਮਝਣ ਲਗ ਪੈਂਦੇ ਹਨ। ਆਪਣੇ ਭਰਾਵਾਂ ਨਾਲ ਇਸ ਤਰ੍ਹਾਂ ਡੂੰਘਾ ਪਿਆਰ ਪੈਣਾ ਇਕ ਉੱਚੀ ਬਰਕਤਿ ਹੈ ਅਤੇ ਮਨੁੱਖਾਂ ਨੂੰ ਇਸ ਦੀ ਭੀ ਇਤਨੀ ਹੀ ਲੋੜ ਹੈ ਜਿਤਨੀ ਪ੍ਰਭੂ ਨਾਲ ਮਿਲਾਪ ਦੀ। ਇਹ ਲੋੜ ਭੀ 'ਅਰਦਾਸ' ਦੇ ਅਭਿਆਸ ਨਾਲ ਹੀ ਪੂਰੀ ਹੁੰਦੀ ਹੈ।

## ਮੁਕਦੀ ਗੱਲ

ਇਸ ਸਾਰੀ ਵਿਚਾਰ ਨੂੰ ਅੱਖਾਂ ਅਗੇ ਰੱਖਿਆਂ ਮੰਨਣਾ ਪਏਗਾ ਕਿ ਦੁਨੀਆਵੀ ਲੋੜਾਂ ਦੇ ਪੂਰੇ ਹੋਣ ਜਾਂ ਨਾ ਹੋਣ ਦੇ ਸੁਆਲ ਨੂੰ ਲਾਂਭੇ ਰੱਖ ਕੇ ਭੀ ਇਸ ਗੱਲ ਦੀ ਬੜੀ ਲੋੜ ਹੈ ਕਿ ਮਨੁੱਖ ਆਪਣੇ ਸਿਰਜਨਹਾਰ ਦੇ ਚਰਨਾਂ ਵਿਚ ਅਰਜ਼ੋਈ ਕਰਦਾ ਰਹੇ। ਆਤਮਾ ਦੀ ਇਹ ਵਰਜ਼ਸ਼, ਜੋ ਮਨੁੱਖ ਨੂੰ ਉਪਰ-ਲਿਖੇ ਗੁਣਾਂ ਨਾਲ ਸਜਾ ਦੇਂਦੀ ਹੈ, ਕਿਸੇ ਮੁੱਲ ਭੀ ਹੱਥੋਂ ਵੰਞਾਈ ਨਹੀਂ ਜਾ ਸਕਦੀ।

ਇੱਥੋਂ ਇਹ ਗੱਲ ਭੀ ਸਪੱਸ਼ਟ ਹੋ ਗਈ ਕਿ ਅਰਦਾਸ ਤੇ ਅਰਜ਼ੋਈ ਦੀ ਰਾਹੀਂ ਪ੍ਰਭੂ ਮਨੁੱਖ ਪਾਸੋਂ ਆਪਣੀ ਵਡਿਆਈ ਕਰਾਣ ਦਾ ਭੁੱਖਾ ਨਹੀਂ ਹੈ ਉਹਨੂੰ ਤਾਂ :

**ਜੇ ਸਭਿ ਮਿਲਿ ਕੈ ਆਖਣਿ ਪਾਹਿ ॥**
**ਵਡਾ ਨ ਹੋਵੈ ਘਾਟਿ ਨ ਜਾਇ ॥੨੨॥**

ਸਗੋਂ ਅਰਦਾਸ ਦੇ ਇਹ ਗੁਣ ਪਰਗਟ ਹੋਇਆਂ ਮਨ ਵਿਚ ਸਹਿਜ ਸੁਭਾਇ ਨਿਸਚਾ ਬੱਝਦਾ ਹੈ ਕਿ ਸਿਰਜਨਹਾਰ ਦਾ ਜੀਵਾਂ ਨਾਲ ਡੂੰਘਾ ਪਿਆਰ ਹੀ ਇਕ ਕਾਰਨ ਹੈ, ਜਿਸ ਕਰਕੇ ਉਸ ਨੇਂ ਜੀਵਾਂ ਲਈ 'ਅਰਦਾਸ' ਇਕ ਜ਼ਰੂਰੀ ਨਿਯਮ ਬਣਾਇਆ ਹੈ। ਪ੍ਰਭੂ ਕਿਉਂ ਚਾਹੁੰਦਾ ਹੈ ਕਿ ਅਸੀ ਉਸ ਦੀ ਹਜ਼ੂਰੀ ਵਿਚ ਅਰਦਾਸ-ਬੇਨਤੀ ਕਰੀਏ ? ਇਸ ਵਾਸਤੇ ਕਿ ਉਹ ਸਾਨੂੰ ਪਿਆਰ ਕਰਦਾ ਹੈ ਤੇ ਅਰਦਾਸ ਨੂੰ ਸਾਡੇ ਆਤਮਾ ਲਈ ਬਹੁਤ ਗੁਣਕਾਰੀ ਸਮਝਦਾ ਹੈ।

# ਘਰ ਵਿਚ ਹੀ ਗੁਰਿਆਈ

ਗੁਰੂ ਅਮਰਦਾਸ ਜੀ ਦਾ ਜੀਵਨ-ਬ੍ਰਿਤਾਂਤ ਲਿਖਦਿਆਂ ਗਿਆਨੀ ਗਿਆਨ ਸਿੰਘ ਜੀ ਨੇ *ਤਵਾਰੀਖ਼ ਗੁਰੂ ਖ਼ਾਲਸਾ* ਵਿਚ 'ਬੀਬੀ ਭਾਨੀ ਜੀ ਦੀ ਸੇਵਾ' ਦੇ-ਸਿਰ-ਲੇਖ ਹੇਠ ਇਉਂ ਲਿਖਿਆ ਹੈ:

"ਜਦ ਸੰਮਤ ੧੬੦੩ ਬਿਕਰਮੀ ਨੂੰ ਗੋਇੰਦਵਾਲ ਵੱਸਿਆ ਤੇ ਗੁਰੂ ਅੰਗਦ ਜੀ ਦੇ ਹੁਕਮ ਅਨੁਸਾਰ ਗੁਰੂ ਅਮਰਦਾਸ ਜੀ ਨੇ ਆਪਣੇ ਕੁਟੰਬ ਨੂੰ ਓਥੇ ਵਸਾਇਆ ਤਾਂ ਗੁਰੂ ਰਾਮਦਾਸ ਜੀ ਤੇ ਬੀਬੀ ਭਾਨੀ ਨੇ ਗੁਰੂ ਅਮਰਦਾਸ ਜੀ ਨੂੰ ਸਾਖਯਾਤ ਈਸ਼੍ਵਰ ਰੂਪ ਸਮਝ ਕੇ ਅਜਿਹੀ ਸੇਵਾ ਫੜੀ ਜੋ ਦੂਸਰਾ ਕੋਈ ਇਹਨਾਂ ਜਿਹਾ ਨਾ ਹੋ ਸਕਿਆ। ਬੀਬੀ ਜੀ ਹਮੇਸ਼ਾ ਡੇਢ ਪਹਿਰ ਰਾਤ ਰਹਿੰਦੀ ਤੋਂ ਜਾਗ ਕੇ ਸਰਦੀਆਂ ਦੀ ਬਹਾਰੇ ਜਲ ਗਰਮ ਕਰ ਕੇ ਇਸ਼ਨਾਨ ਕਰਾਉਂਦੀ ਤੇ ਅੰਗੀਠੀ ਆਦਿਕ ਦੀ ਸੇਵਾ ਕਰਦੀ।........

"ਇਕ ਦਿਨ ਇਸ਼ਨਾਨ ਦੇ ਸਮੇ ਚੌਕੀ ਦਾ ਪਾਵਾ ਟੁੱਟ ਗਿਆ ਤਾਂ ਬੀਬੀ ਜੀ ਨੇ ਆਪਣਾ ਪੈਰ ਉਸ ਵੇਲੇ (ਗੁਰੂ ਜੀ ਤੋਂ ਬੇ-ਮਲੂਮ) ਪਾਵੇ ਦੇ ਥਾਂ ਰੱਖ ਦਿੱਤਾ। ਯੱਦਪਿ ਓਥੋਂ ਇਕ ਮੇਖ ਭੀ ਪੈਰ ਵਿਚ ਐਸੀ ਗੱਡੀ ਗਈ ਕਿ ਲਹੂ ਚੱਲ ਪਿਆ, ਪਰੰਤੂ ਪੈਰ ਨਾ ਹਟਾਇਆ। ਜਦ ਗੁਰੂ ਜੀ ਇਸ਼ਨਾਨ ਕਰ ਕੇ ਉਤਰੇ ਤਾਂ ਲਾਲ ਰੰਗ ਦਾ ਪਾਣੀ ਵਗਦਾ ਵੇਖ ਕੇ ਜਾਂ ਨਿਰਨੇ ਕੀਤਾ ਤਦ ਬੀਬੀ ਜੀ ਦੇ ਪੈਰ ਵਿਚੋਂ ਕਿੱਲ ਕੱਢਿਆ। ਇਹ ਵੇਖ ਕੇ ਗੁਰੂ ਜੀ ਨੇ ਬਚਨ ਕੀਤਾ—'ਬੀਬੀ! ਤੇਰੀ ਸੇਵਾ ਥਾਇਂ ਪਈ ਹੈ, ਕੁਛ ਮੰਗ।' ਤਾਂ ਬੀਬੀ ਜੀ ਨੇ ਹੱਥ ਜੋੜ ਕੇ ਆਖਿਆ—'ਜੇ ਤੁੱਠੇ ਹੋ ਤਾਂ ਮੇਰੇ ਪਤੀ ਨੂੰ ਐਸੀ ਗੁਰਿਆਈ ਬਖ਼ਸ਼ੋ ਜੋ ਫੇਰ ਮੇਰੀ ਕੁਲ ਵਿਚ ਹੀ ਰਹੇ।' ਗੁਰੂ ਅਮਰਦਾਸ ਜੀ ਥੋੜ੍ਹਾ ਚਿਰ ਚੁੱਪ ਕਰ ਕੇ ਬੋਲੇ—'ਬੀਬੀ! ਇਹ ਮੇਵਾ ਸੇਵਾ ਦਾ ਹੈ, ਤੇ, ਸੋਭਦਾ ਭੀ ਸੇਵਕ ਨੂੰ ਹੀ ਹੈ, ਦਾਅਵੇਦਾਰ ਨੂੰ ਨਹੀਂ ਸੋਭਦਾ। ਇਹ ਕਿਸੇ ਦੀ ਦਾਦੇਹਾਲੀ ਨਹੀਂ। ਜੇ ਮਲਕੀਅਤ ਸਮਝੀ ਜਾਊ ਤਾਂ ਰਹੂ ਨਹੀਂ ਤੇ ਨਾ ਹੀ ਸੁਖ ਦੇਊ। ਝਗੜੇ ਕਲੇਸ਼ ਕਰਨੇ ਪੈਣਗੇ।' ਭਾਵੇਂ ਗੁਰੂ

ਜੀ ਦੀ ਮਰਜ਼ੀ ਮੌਰੂਸੀ ਵਿਰਸਾ ਕਰਨ ਦੀ ਨਹੀਂ ਸੀ, ਪਰ ਬੀਬੀ ਭਾਨੀ ਜੀ ਨੇ ਤ੍ਰਿਆ-ਹੱਠ ਨਾ ਛੱਡਿਆ, ਜਿਸ ਦਾ ਫਲ ਦਸਮੇ ਗੁਰੂ ਜੀ ਤਕ ਜੋ ਛੇ ਗੁਰੂ ਹੋਏ, ਉਹ ਕਲੇਸ਼ਾਂ ਵਿਚ ਹੀ ਉਮਰ ਕੱਟਦੇ ਰਹੇ ਤੇ ਅੰਤ ਨੂੰ ਸੋਢੀਆਂ ਦੇ ਘਰ ਗੁਰਿਆਈ ਭੀ ਨਾ ਰਹੀ। ਜਿਸ ਤਰ੍ਹਾਂ ਇਸ ਪੰਥ ਦੇ ਕਾਇਦੇ ਹੋਰਨਾਂ ਮਜ਼੍ਹਬਾਂ ਤੋਂ ਚੰਗੇ ਹਨ, ਉਸ ਤਰ੍ਹਾਂ ਜੇ ਇਕ ਮਾਲਕ ਭੀ ਖਣਿਆ ਰਹਿੰਦਾ ਤਾਂ ਭਰੋਸਾ ਪੱਕਾ ਸੀ ਕਿ ਸਾਰੇ ਹਿੰਦੁਸਤਾਨ ਬਲਕਿ ਸਾਰੇ ਮੁਲਕ ਵਿਚ ਇਹ ਮਜ਼੍ਹਬ ਫੈਲ ਜਾਂਦਾ, ਪਰ ਇਕ ਦੇ ਨਾ ਹੋਣ ਕਰਕੇ ਘਰ ਘਰ ਗੁਰੂ ਬਣ ਬੈਠੇ।

"ਗੁਰੂ ਅਮਰਦਾਸ ਜੀ ਤਾਂ ਪਹਿਲੇ ਹੀ ਗੁਰੂ ਰਾਮਦਾਸ ਜੀ ਨੂੰ ਸੱਚਾ ਸਿਦਕੀ ਸੇਵਕ ਗੁਰਿਆਈ ਦੇ ਲਾਇਕ ਸਮਝੀ ਬੈਠੇ ਸੇ, ਫੇਰ ਤਾਂ ਬੀਬੀ ਜੀ ਨੂੰ ਬਚਨ ਦੇਣ ਕਰਕੇ ਜ਼ਰੂਰੀ ਗੱਦੀ ਦੇਣੀ ਤੇ ਕ੍ਰਿਪਾ-ਦ੍ਰਿਸ਼ਟੀ ਰੱਖਣੀ ਪਈ। ਗੁਰੂ ਰਾਮਦਾਸ ਜੀ ਨੇ ਭੀ ਸਹੁਰੇ ਜਵਾਈ ਵਾਲਾ ਸਨਬੰਧ ਛੱਡ ਕੇ ਮਨੋਂ ਤਨੋਂ ਗੁਰੂ ਸਾਹਿਬ ਨੂੰ ਪਰਮੇਸ਼ਰ ਸਮਝ ਕੇ, ਵੀਹ ਵਰ੍ਹੇ ਅਜਿਹੀ ਸੇਵਾ ਕੀਤੀ ਜੋ ਬਾਉਲੀ ਦੇ ਬਣਾਣ ਸਮੇ ਛੀ ਵਰ੍ਹੇ ਮੂੰਡਾਸਾ ਸਿਰ ਉਤੋਂ ਨਹੀਂ ਲਾਇਆ ਸੀ। ਭਾਵੇਂ ਗੁਰੂ ਅਮਰਦਾਸ ਜੀ ਦਾ ਦੂਜਾ ਜਵਾਈ ਰਾਮਾ ਭੀ ਸੇਵਾ ਬਹੁਤ ਕਰਦਾ ਰਿਹਾ, ਪਰ ਥੜ੍ਹੇ ਬਣਾਉਣ ਵੇਲੇ ਇਹੋ ਗੁਰੂ ਰਾਮਦਾਸ ਜੀ, ਜਿਨ੍ਹਾਂ ਦਾ ਪਹਿਲਾ ਨਾਮ ਜੇਠਾ ਸੀ, ਸਾਬਤ ਰਹੇ; ਇਸੇ ਪਰ ਖ਼ੁਸ਼ੀ ਹੋ ਕੇ ਗੁਰਿਆਈ ਦੀ ਗੱਦੀ ਏਨ੍ਹਾਂ ਨੂੰ ਮਿਲੀ।"

ਗਿਆਨੀ ਜੀ ਦੇ ਲਿਖਣ ਅਨੁਸਾਰ ਗੁਰੂ ਰਾਮਦਾਸ ਜੀ ਦੀ ਸ਼ਾਦੀ ਬੀਬੀ ਭਾਨੀ ਜੀ ਨਾਲ ਸੰਮਤ ੧੫੯੯ ਵਿਚ ਬਾਸਰਕੇ ਹੋਈ ਸੀ, ਅਜੇ (ਗੁਰੂ) ਅਮਰਦਾਸ ਜੀ ਬਾਸਰਕੇ ਹੀ ਰਹਿੰਦੇ ਸਨ ਤੇ ਅਜੇ ਇਹ ਗੁਰੂ ਨਹੀਂ ਬਣੇ ਸਨ। ਗੁਰੂ ਤਾਂ ਇਹ ਸੰਮਤ ੧੬੦੯ ਵਿਚ ਬਣੇ ਸਨ। ਪਰ ਮੈਕਾਲਿਫ਼ ਤੇ *ਸ਼ਬਦਾਰਥ* ਦੇ ਲਿਖਾਰੀ ਲਿਖਦੇ ਹਨ ਕਿ ਗੁਰੂ ਅਮਰਦਾਸ ਜੀ ਨੇ ਆਪਣੇ ਗੁਰੂ ਹੋਣ ਦੇ ਸਮੇ ਹੀ ਬੀਬੀ ਭਾਨੀ ਜੀ ਦੀ ਸ਼ਾਦੀ ਕੀਤੀ ਸੀ। ਇਹ ਸ਼ਾਦੀ ਇਹਨਾਂ ਦੇ ਖ਼ਿਆਲ ਅਨੁਸਾਰ ਸੰਨ ੧੫੫੩ (ਸੰਮਤ ੧੬੧੦) ਵਿਚ ਹੋਈ ਸੀ। ਜਦੋਂ ਭਾਈ ਜੇਠਾ ਜੀ ਵਿਆਹ ਦੇ ਸੇਹਰੇ ਬੰਨ੍ਹ ਕੇ ਗੁਰੂ ਅਮਰਦਾਸ ਜੀ ਦੇ ਘਰ ਲੰਘਣ ਲਗੇ ਤਾਂ ਗੁਰੂ ਅਮਰਦਾਸ ਜੀ ਨੇ ਆਖਿਆ—'ਕਾਕਾ! ਇਸ ਘਰ ਦੀ ਰੀਤ ਹੈ, ਜਵਾਈ ਨੂੰ ਪਹਿਲੀ ਮੂੰਹ-ਮੰਗੀ ਚੀਜ਼ ਦੇਣੀ। ਸੋ ਦੱਸ, ਤੂੰ ਕੀ ਚਾਹੁੰਦਾ ਹੈਂ ?' ਤਾਂ ਭਾਈ ਜੇਠਾ ਜੀ ਨੇ ਹੇਠ-ਲਿਖਿਆ ਸ਼ਬਦ ਉਚਾਰਿਆ :

ਹਰਿ ਕੇ ਜਨ ਸਤਿਗੁਰ ਸਤ ਪੁਰਖਾ,<br>ਹਉ ਬਿਨਉ ਕਰਉ ਗੁਰ ਪਾਸਿ॥

ਹਮ ਕੀਰੇ ਕਿਰਮ ਸਤਿਗੁਰ ਸਰਣਾਈ
ਕਰਿ ਦਇਆ ਨਾਮੁ ਪਰਗਾਸਿ ॥੧॥...
ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ,
ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥
ਧਨੁ ਧੰਨੁ ਸਤ ਸੰਗਤਿ ਜਿਤੁ ਹਰਿ ਰਸੁ ਪਾਇਆ
ਮਿਲਿ ਜਨ ਨਾਨਕ ਨਾਮੁ ਪਰਗਾਸਿ ॥੪॥੪॥ *(ਗੂਜਰੀ ਮਹਲਾ ੪)*

ਇਹ ਸ਼ਬਦ 'ਰਹਿਰਾਸ' ਦੀ ਬਾਣੀ ਵਿਚ ਭੀ ਦਰਜ ਹੈ। *ਸ਼ਬਦਾਰਥ* ਵਿਚ ਇਸ ਬਾਰੇ ਇਉਂ ਨੋਟ ਲਿਖਿਆ ਮਿਲਦਾ ਹੈ:

'ਇਹ ਸ਼ਬਦ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਵਿਆਹ ਉੱਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਹਜ਼ੂਰ ਉਚਾਰਨ ਕੀਤਾ। ਇਸ ਵਿਚ ਗੁਰੂ ਕੋਲੋਂ ਹਰੀ ਦੀ ਪਰਾਪਤੀ ਤੇ ਸ਼ਰਧਾ ਮੰਗਦੇ ਹਨ।'

ਬੀਬੀ ਭਾਨੀ ਜੀ ਦੀ ਸੇਵਾ ਅਤੇ ਗੁਰੂ ਅਮਰਦਾਸ ਜੀ ਦੇ 'ਵਰ' ਦੇ ਸੰਬੰਧ ਵਿਚ ਮੈਕਾਲਿਫ਼ ਨੇ ਭੀ ਤਕਰੀਬਨ ਉਹੀ ਕੁਝ ਲਿਖਿਆ ਹੈ ਜੋ ਗਿਆਨੀ ਗਿਆਨ ਸਿੰਘ ਜੀ ਨੇ।

ਸ਼ਾਦੀ ਬਾਰੇ ਗਿਆਨੀ ਜੀ ਲਿਖਦੇ ਹਨ—"ਇਕ ਦਿਨ ਗੁਰੂ ਅਮਰਦਾਸ ਜੀ ਆਪਣੀ ਬੇਟੀ ਬੀਬੀ ਭਾਨੀ ਦੀ ਕੁੜਮਾਈ ਕਰਨ ਵਾਸਤੇ ਬ੍ਰਾਹਮਣ ਨੂੰ ਭੇਜਣ ਲਗੇ ਤਾਂ ਬੀਬੀ ਦੀ ਮਾਈ ਗੁਰੂ ਰਾਮਦਾਸ ਜੀ ਨੂੰ ਆਪਣੇ ਘਰ ਦੇ ਸਾਹਮਣੇ ਆਉਂਦਾ ਦੇਖ ਕੇ ਬੋਲੀ, 'ਇਹੋ ਜਿਹਾ ਸੁੰਦਰ ਤੇ ਏਸੇ ਉਮਰ ਦਾ ਲੜਕਾ ਹੋਵੇ।'

"ਗੁਰੂ ਅਮਰਦਾਸ ਜੀ ਨੇ ਇਹ ਗੱਲ ਸੁਣ ਕੇ ਗੁਰੂ ਰਾਮਦਾਸ ਜੀ ਨੂੰ ਬੁਲਾਇਆ ਤੇ ਨਾਮ ਆਦਿਕ ਪੁੱਛ ਕੇ ਆਖਿਆ—'ਬੱਸ ਏਸ ਜਿਹਾ ਤਾਂ ਏਹੋ ਹੈ, ਹੋਰ ਦੇਖਣ ਦੀ ਕੋਈ ਲੋੜ ਨਹੀਂ। ਚੰਗਾ ਹੋਇਆ ਜੋ ਮਨ-ਇੱਛਤ ਲੜਕਾ ਮਿਲ ਗਿਆ।' ਇਹ ਕਹਿ ਕੇ ਉਸੇ ਘੜੀ ਸਗਾਈ ਦਾ ਸ਼ਗਨ ਦੇ ਕੇ ੧੬ ਫਗਣ ਸੰਮਤ ੧੫੯੯ ਨੂੰ ਗੁਰੂ ਰਾਮਦਾਸ ਜੀ ਨਾਲ ਬੀਬੀ ਭਾਨੀ ਜੀ ਦਾ ਵਿਆਹ ਕਰ ਦਿੱਤਾ।"

ਮੈਕਾਲਿਫ਼ ਨੇ ਭੀ ਇਸ ਵਿਆਹ ਦੀ ਸਾਖੀ ਤਕਰੀਬਨ ਇਸੇ ਤਰ੍ਹਾਂ ਦਿੱਤੀ ਹੈ, ਪਰ ਉਸ ਨੇ ਇਹ ਵਿਆਹ ਗੋਇੰਦਵਾਲ ਹੋਇਆ ਦਸਿਆ ਹੈ, ਜਦੋਂ (ਗੁਰੂ) ਅਮਰਦਾਸ ਜੀ 'ਗੁਰੂ' ਬਣ ਚੁਕੇ ਸਨ।

ਗੁਰੂ ਰਾਮਦਾਸ ਜੀ ਦੇ ਬਾਲਪਨ ਬਾਰੇ ਗਿਆਨੀ ਜੀ ਲਿਖਦੇ ਹਨ- "ਜਦ ਸੱਤ ਬਰਸ ਦੇ ਹੋਏ ਤਾਂ ਏਹਨਾਂ ਦਾ ਪਿਤਾ ਗੁਜ਼ਰ ਗਿਆ 'ਤੇ ਇਹਨਾਂ ਦੀ ਨਾਨੀ ਆਪਣੇ ਘਰ ਬਾਸਰਕੇ ਪਿੰਡ ਲੈ ਗਈ, ਕਿਉਂਕਿ ਏਹਨਾਂ ਦੀ ਮਾਤਾ ਪਹਿਲੇ ਹੀ ਗੁਜ਼ਰ ਚੁਕੀ ਸੀ।......ਜਦ ਏਹ ਵੱਡੇ ਹੋਏ ਤਾਂ ਕਦੇ ਕਦੇ ਘੁੰਗਣੀਆਂ ਲਗਾ ਕੇ ਧਰਮ ਸੰਬੰਧੀ ਸਥਾਨਾਂ ਪਰ ਜਾਂਦੇ।"

ਮੈਕਾਲਿਫ਼ ਲਿਖਦਾ ਹੈ ਕਿ ਮਾਪੇ ਹੀ ਇਹਨਾਂ ਨੂੰ ਘੁੰਗਣੀਆਂ ਵੇਚਣ ਭੇਜਦੇ ਸਨ। ਇਕ ਦਿਨ ਰਾਵੀ ਦੇ ਕੰਢੇ ਛਾਬਾ ਲਾਈ ਬੈਠੇ ਸਨ, ਕੁਝ ਸਿਖ ਬਾਉਲੀ ਦੀ ਸੇਵਾ ਲਈ ਗੋਇੰਦਵਾਲ ਨੂੰ ਜਾ ਰਹੇ ਸਨ, ਭਾਈ ਜੇਠਾ ਜੀ ਵੀ ਇਹਨਾਂ ਦੇ ਨਾਲ ਹੀ ਗੋਇੰਦਵਾਲ ਚਲੇ ਗਏ ਤੇ ਸੇਵਾ ਕਰਦੇ ਰਹੇ। ਸਿਖ ਸੰਗਤ ਦੇ ਨਾਲ ਤੁਰਨ ਵੇਲੇ ਇਹਨਾਂ ਆਪਣੇ ਮਾਤਾ ਪਿਤਾ ਨੂੰ ਇਸ ਗੱਲ ਦੀ ਖ਼ਬਰ ਕੀਤੀ ਜਾਂ ਨਹੀਂ ਕੀਤੀ--ਮੈਕਾਲਿਫ਼ ਨੇ ਇਸ ਬਾਰੇ ਕੁਝ ਨਹੀਂ ਲਿਖਿਆ।

*ਤਵਾਰੀਖ਼ ਗੁਰੂ ਖ਼ਾਲਸਾ* ਤੇ ਮੈਕਾਲਿਫ਼ ਨੂੰ ਨਿਖੇੜ ਕੇ ਪੜ੍ਹਿਆਂ ਗੁਰੂ ਰਾਮਦਾਸ ਜੀ ਦੇ ਜੀਵਨ ਸੰਬੰਧੀ ਦੋ ਵਖ ਵਖ ਸਾਖੀਆਂ ਬਣ ਜਾਂਦੀਆਂ ਹਨ।

*ਤਵਾਰੀਖ਼ ਅਨੁਸਾਰ*

ਭਾਈ ਜੇਠਾ ਜੀ ਦਾ ਜਨਮ ਸੰਨ ੧੫੩੪ ਵਿਚ ਲਾਹੌਰ ਚੂਨੇ ਮੰਡੀ ਹੋਇਆ। ਛੋਟੀ ਉਮਰੇ ਮਾਤਾ ਗੁਜ਼ਰ ਗਈ, ਸੱਤ ਸਾਲ ਦੀ ਉਮਰੇ ਪਿਤਾ ਭੀ ਗੁਜ਼ਰ ਗਿਆ। ਨਾਨੀ ਆਪਣੇ ਪਿੰਡ ਬਾਸਰਕੇ ਲੈ ਆਈ। ਇੱਥੇ ਪਿੰਡ ਵਿਚ ਘੁੰਗਣੀਆਂ ਵੇਚਿਆ ਕਰਦੇ ਸਨ। ਸੰਨ ੧੫੪੨ ਵਿਚ (ਉਮਰ ੮ ਸਾਲ) (ਗੁਰੂ) ਅਮਰਦਾਸ ਜੀ ਨੇ ਆਪਣੀ ਲੜਕੀ ਬੀਬੀ ਭਾਨੀ ਨਾਲ ਇਹਨਾਂ ਦੀ ਸ਼ਾਦੀ ਕਰ ਦਿੱਤੀ। ਸੰਨ ੧੫੪੬ ਵਿਚ ਗੋਇੰਦਵਾਲ ਵੱਸਣ 'ਤੇ ਇਹ ਭੀ ਗੋਇੰਦਵਾਲ ਜਾ ਵੱਸੇ।

ਬੀਬੀ ਭਾਨੀ ਜੀ ਨੇ ਇਕ ਦਿਨ ਇਸ਼ਨਾਨ ਕਰਾਂਦਿਆਂ ਚੌਕੀ ਦਾ ਪਾਵਾ ਟੁੱਟਣ 'ਤੇ ਆਪਣਾ ਪੈਰ ਪਾਵੇ ਦੇ ਥਾਂ ਦੇ ਦਿੱਤਾ। ਗੁਰੂ ਅਮਰਦਾਸ ਜੀ ਨੇ ਪ੍ਰਸੰਨ ਹੋ ਕੇ 'ਵਰ' ਦਿੱਤਾ। ਗੁਰਿਆਈ ਦੀ ਗੱਦੀ ਬੀਬੀ ਜੀ ਦੇ ਖ਼ਾਨਦਾਨ ਵਿਚ ਨਹੀਂ ਦੇਣਾ ਚਾਹੁੰਦੇ ਸਨ, ਪਰ 'ਹਾਂ' ਕਰ ਚੁਕੇ ਸਨ, ਮਜਬੂਰਨ ਮੰਨਣਾ ਪਿਆ। ਪਰ ਇਹ ਭੀ ਉਹਨਾਂ ਕਹਿ ਦਿੱਤਾ ਕਿ ਕਲੇਸ਼ ਆਉਣਗੇ ਤੇ ਆਖ਼ਰ ਗੁਰਿਆਈ ਭੀ ਜਾਂਦੀ ਰਹੇਗੀ।

ਜਦੋਂ ਗੁਰੂ ਅਮਰਦਾਸ ਜੀ ਦਾ ਜੋਤੀ ਜੋਤਿ ਸਮਾਉਣ ਦਾ ਸਮਾ ਨੇੜੇ

ਆਇਆ, ਤਾਂ ਉਹਨਾਂ 'ਪਰਖ' ਕੀਤੀ। ਬਾਉਲੀ ਦੇ ਪਾਸ ਥੜ੍ਹੇ ਬਣਾਉਣੇ ਸ਼ੁਰੂ ਕਰਾਏ। ਬਾਕੀ ਸਾਰੇ ਸੇਵਕ ਦਿਲ ਛੱਡ ਬੈਠੇ, ਇਕੱਲੇ ਭਾਈ ਜੇਠਾ ਜੀ ਹੀ ਸਾਬਤ ਰਹੇ ਤੇ ਇਹਨਾਂ ਨੂੰ ਗੁਰਿਆਈ ਮਿਲੀ।

*ਮੈਕਾਲਿਫ਼ ਅਨੁਸਾਰ*

ਜਨਮ ਸੰਨ ੧੫੩੪ ਵਿਚ ਲਾਹੌਰ ਚੂਨੇ ਮੰਡੀ। ਮਾਪੇ ਬੜੇ ਗ਼ਰੀਬ ਸਨ। ਜਦੋਂ ਭਾਈ ਜੇਠਾ ਜੀ ਰਤਾ ਸਿਆਣੇ ਹੋਏ, ਤਾਂ ਇਹਨਾਂ ਨੂੰ ਘੁੰਗਣੀਆਂ ਵੇਚਣ ਭੇਜ ਦੇਂਦੇ ਸਨ। ਇਕ ਦਿਨ ਰਾਵੀ ਦੇ ਕੰਢੇ ਕੁਝ ਸਿੱਖ ਮਿਲ ਪਏ, ਜੋ ਗੋਇੰਦਵਾਲ ਜਾ ਰਹੇ ਸਨ, ਭਾਈ ਜੇਠਾ ਜੀ ਭੀ ਨਾਲ ਚਲੇ ਗਏ। ਤਦੋਂ ਗੁਰੂ ਅਮਰਦਾਸ ਜੀ ਗੁਰੂ ਸਨ।

ਸਤਿਗੁਰੂ ਜੀ ਨੇ ਬੀਬੀ ਭਾਨੀ ਜੀ ਦੀ ਸ਼ਾਦੀ ਇਹਨਾਂ ਨਾਲ ਕਰ ਦਿੱਤੀ। ਸ਼ਾਦੀ ਵੇਲੇ ਭਾਈ ਜੇਠਾ ਜੀ ਨੇ ਸ਼ਬਦ ਉਚਾਰਿਆ, ਜੋ ਗੂਜਰੀ ਰਾਗ ਵਿਚ ਦਰਜ ਹੈ।

ਇਸ਼ਨਾਨ ਤੇ ਚੌਕੀ ਦੇ ਪਾਵੇ ਦੀ ਸਾਖੀ, ਤੇ ਬੀਬੀ ਭਾਨੀ ਜੀ ਨੂੰ ਗੁਰਿਆਈ ਦਾ ਵਰ ਮਿਲਿਆ।

ਅਖ਼ੀਰ ਸਮੇ ਬਾਉਲੀ ਦੇ ਪਾਸ ਥੜ੍ਹੇ ਬਣਾਉਣ ਦੀ ਸਾਖੀ। ਭਾਈ ਜੇਠਾ ਜੀ ਸਾਬਤ ਰਹੇ ਤੇ ਗੁਰਿਆਈ ਮਿਲੀ।

ਹੁਣ ਇਹਨਾਂ ਦੋਹਾਂ ਇਤਿਹਾਸਕਾਰਾਂ ਦੀ ਲਿਖਤ ਨੂੰ ਗਹੁ ਨਾਲ ਵਿਚਾਰੀਏ :

(੧) *ਤਵਾਰੀਖ਼* ਅਨੁਸਾਰ ਗੁਰੂ ਅਮਰਦਾਸ ਜੀ ਨੇ ਜਦੋਂ ਬੀਬੀ ਭਾਨੀ ਜੀ ਦੀ ਸ਼ਾਦੀ ਭਾਈ ਜੇਠਾ ਜੀ ਨਾਲ ਕੀਤੀ, ਤਦੋਂ ਜੇਠਾ ਜੀ ਦੀ ਉਮਰ ੮ ਸਾਲ ਦੀ ਸੀ।

ਜੇ ਅਸੀ ਉਮਰ ਦਾ ਫ਼ਰਕ ਦੋ ਸਾਲ ਭੀ ਮਿਥ ਲਈਏ, ਤਾਂ ਬੀਬੀ ਭਾਨੀ ਜੀ ਦੀ ਉਮਰ ੬ ਸਾਲ ਦੀ ਹੋਈ। ਕਈ ਇਤਿਹਾਸਕਾਰਾਂ ਨੇ ਰਾਈ ਦਾ ਪਹਾੜ ਬਣਾ ਕੇ ਭਾਵੇਂ ਇਹ ਲਿਖਿਆ ਹੋਇਆ ਹੈ ਕਿ ਮੁਗ਼ਲ ਰਾਜ ਵਿਚ ਧੱਕੇ ਦੀ ਅੱਤ ਹੋ ਗਈ ਸੀ, ਤੇ ਹਿੰਦੂ ਲੋਕ ਧੀਆਂ ਨੂੰ ਛੋਟੀ ਉਮਰੇ ਵਿਆਹ ਦੇਂਦੇ ਸਨ, ਪਰ ਫਿਰ ਭੀ ਇਹ ਗੱਲ ਮੰਨਣੀ ਬੜੀ ਔਖੀ ਜਾਪਦੀ ਹੈ ਕਿ ਪੰਜ ਛੇ ਸਾਲ ਦੀ ਲੜਕੀ ਨੂੰ ਉਹ ਮਹਾਂ ਪੁਰਖ ਭੀ ਵਿਆਹ ਸਕਦੇ ਹਨ, ਜਿਨ੍ਹਾਂ ਨੇ ਇਸਤ੍ਰੀ

ਜਾਤੀ ਦੀ ਭਾਈਚਾਰਕ ਹਾਲਤ ਨੂੰ ਉੱਚਾ ਕਰਨ ਲਈ ਖ਼ਾਸ ਉੱਦਮ ਕੀਤੇ ਸਨ। ਸਤੀ ਦੀ ਰਸਮ ਦੇ ਵਿਰੁੱਧ ਗੁਰੂ ਅਮਰਦਾਸ ਜੀ ਨੇ ਹੀ ਜ਼ੋਰਦਾਰ ਅਵਾਜ਼ ਉਠਾਈ ਸੀ, ਵਿਧਵਾ ਵਿਆਹ ਦਾ ਰਿਵਾਜ ਜਾਰੀ ਕੀਤਾ ਸੀ, ਤੇ ਪਰਦੇ ਦੀ ਰਸਮ ਤੋਂ ਵਰਜਿਆ ਸੀ। ਭਾਵੇਂ *ਤਵਾਰੀਖ਼* ਅਨੁਸਾਰ (ਗੁਰੂ) ਅਮਰਦਾਸ ਜੀ ਅਜੇ 'ਗੁਰੂ' ਨਹੀਂ ਬਣੇ ਸਨ, ਪਰ ਗਿਆਨੀ ਗਿਆਨ ਸਿੰਘ ਜੀ ਇਹ ਤਾਂ ਮੰਨਦੇ ਹਨ ਕਿ ਉਸ ਵੇਲੇ ਇਹ ਗੁਰੂ ਅੰਗਦ ਸਾਹਿਬ ਦੀ ਸ਼ਰਨ ਆ ਚੁਕੇ ਹੋਏ ਸਨ, ਕਿਉਂਕਿ ਸੰਨ ੧੫੪੧ ਵਿਚ ਇਹ ਗੁਰੂ ਸਾਹਿਬ ਦੀ ਸ਼ਰਨ ਆਏ ਤੇ ਬੀਬੀ ਭਾਨੀ ਜੀ ਦੀ ਸ਼ਾਦੀ ੧੫੪੨ ਵਿਚ ਕੀਤੀ ਗਈ। ਇਸ ਵਿਚ ਸ਼ੱਕ ਨਹੀਂ ਹੋ ਸਕਦਾ ਕਿ ਦੇਸ਼ ਦੀ ਨਿੱਘਰੀ ਹੋਈ ਹਾਲਤ ਨੂੰ ਸੰਵਾਰਨ ਦੇ ਖ਼ਿਆਲ (ਗੁਰੂ) ਅਮਰਦਾਸ ਜੀ ਦੇ ਅੰਦਰ ਪੈਦਾ ਹੋ ਚੁਕੇ ਸਨ ਤੇ ਧੀਆਂ ਨੂੰ ਬਹੁਤ ਹੀ ਛੋਟੀ ਉਮਰੇ ਵਿਆਹ ਦੇਣਾ ਭੀ ਇਹਨਾਂ ਨੂੰ ਉਵੇਂ ਹੀ ਨਾ-ਪਸੰਦ ਹੋਵੇਗਾ ਜਿਵੇਂ ਸਤੀ, ਵਿਧਵਾ ਤੇ ਪਰਦਾ।

ਫਿਰ ਗਿਆਨ ਸਿੰਘ ਜੀ ਲਿਖਦੇ ਹਨ ਕਿ ਵਰ ਪਸੰਦ ਕਰਨ ਵੇਲੇ (ਗੁਰੂ) ਅਮਰਦਾਸ ਜੀ ਨੇ ਪਰੋਹਤ ਨੂੰ ਆਖਿਆ—ਚੰਗਾ ਹੋਇਆ ਜੋ ਮਨ-ਇੱਛਤ ਲੜਕਾ ਮਿਲ ਗਿਆ।

ਮਾਪਿਆਂ ਵਾਲਾ ਦਿਲ ਸਾਹਮਣੇ ਰੱਖ ਕੇ ਤੇ ਇਹ ਗੱਲ ਭੀ ਚੇਤੇ ਰੱਖ ਕੇ ਕਿ (ਗੁਰੂ) ਅਮਰਦਾਸ ਜੀ ਅਜੇ 'ਗੁਰੂ' ਨਹੀਂ ਸਨ, ਆਉ, ਵੇਖੀਏ ਕਿ (ਗੁਰੂ) ਅਮਰਦਾਸ ਜੀ ਨੇ ਆਪਣੀ ਪਿਆਰੀ ਬੱਚੀ ਲਈ ਜੀਵਨ-ਸਾਥੀ ਲੱਭਣ ਲਈ ਉਸ ਵਿਚ ਕਿਹੜੇ ਕਿਹੜੇ 'ਮਨ-ਇੱਛਤ' ਗੁਣ ਵੇਖੇ, ਜੋ ਸਾਧਾਰਨ ਤੌਰ 'ਤੇ ਹਰੇਕ ਸਿਆਣਾ ਪਿਤਾ ਵੇਖਣ ਦੀ ਕੋਸ਼ਸ਼ ਕਰਦਾ ਹੈ। ਜੇ ਤਾਂ ਪਰੋਹਤ ਹੀ ਸਾਕ ਕਰ ਆਉਂਦਾ, ਤਾਂ ਹੋਰ ਗੱਲ ਸੀ, ਪਰ ਹੁਣ ਤਾਂ ਪਿਤਾ ਜੀ ਆਪ ਹੀ ਵਰ ਨੂੰ ਪਸੰਦ ਕਰ ਰਹੇ ਸਨ। ਉਸ ਵਕਤ ਭਾਈ ਜੇਠਾ ਜੀ ਦੀ ਦੁਨੀਆਵੀ ਹਾਲਤ ਇਉਂ ਸੀ—ਮਾਤਾ ਪਿਤਾ ਗੁਜ਼ਰ ਚੁਕੇ ਸਨ। ਕੋਈ ਹੋਰ ਵੱਡਾ ਭੈਣ ਭਰਾ ਨਹੀਂ ਸੀ, ਜੋ ਸਿਰ 'ਤੇ ਹੱਥ ਰਖਦਾ। ਨਾਨੀ ਨੇ ਆਪਣੇ ਪਾਸ ਲੈ ਆਂਦਾ, ਪਰ ਨਾਨੀ ਭੀ ਧਨ ਵਲੋਂ ਸੌਖੀ ਨਹੀਂ ਜਾਪਦੀ, ਕਿਉਂਕਿ ਦੋਹਤਰੇ ਨੂੰ ਘੁੰਗਣੀਆਂ ਵੇਚਣ ਭੇਜਣਾ ਘਰ ਦੀ ਅਤਿ ਦਰਜੇ ਦੀ ਗ਼ਰੀਬੀ ਜ਼ਾਹਰ ਕਰਦਾ ਹੈ। ਭਾਈ ਜੇਠਾ ਜੀ ਦੀ ਉਮਰ ਭੀ ਅਜੇ ਸਿਰਫ਼ ਅੱਠ ਸਾਲ ਦੀ ਸੀ, ਜਦੋਂ ਕੋਈ ਗ੍ਰਿਹਸਤੀ ਇਹ ਅੰਦਾਜ਼ਾ ਨਹੀਂ ਲਾ ਸਕਦਾ ਕਿ ਜਿਸ ਬੱਚੇ ਦੇ ਸਿਰ 'ਤੇ ਮਾਂ ਪਿਉ ਨਹੀਂ ਹਨ ਤੇ ਜਿੱਥੇ ਪਲ ਰਿਹਾ ਹੈ ਉੱਥੇ ਭੀ ਗ਼ਰੀਬੀ ਹੀ ਹੈ, ਉਸ ਦਾ ਭਵਿੱਖ ਕਿਹੋ ਜਿਹਾ ਹੋ ਸਕੇਗਾ। ਇਹਨਾਂ ਸਾਰੇ ਹਾਲਾਤ ਨੂੰ ਸਾਹਮਣੇ ਰੱਖ ਕੇ ਕਿਸੇ ਗ੍ਰਿਹਸਤੀ ਦਾ ਇਹ ਆਖਣਾ

ਕਿ 'ਮਨ-ਇੱਛਤ ਲੜਕਾ ਮਿਲ ਗਿਆ' ਬੜੀ ਅਨ-ਹੋਣੀ ਗੱਲ ਜਾਪਦੀ ਹੈ।

ਸੋ ਗਿਆਨੀ ਗਿਆਨ ਸਿੰਘ ਜੀ ਦੀ ਇਹ ਸਾਖੀ ਮੰਨਣ-ਜੋਗ ਨਹੀਂ ਜਾਪਦੀ ਕਿ (ਗੁਰੂ) ਅਮਰਦਾਸ ਜੀ ਨੇ ਬੀਬੀ ਭਾਨੀ ਜੀ ਦੀ ਸ਼ਾਦੀ ਅਠ ਸਾਲ ਦੀ ਉਮਰੇ ਕਰ ਦਿੱਤੀ ਸੀ।

(੨) ਮੈਕਾਲਿਫ਼ ਲਿਖਦਾ ਹੈ ਕਿ ਭਾਈ ਜੇਠਾ ਜੀ ਦੇ ਮਾਪੇ ਇਹਨਾਂ ਨੂੰ ਘੁੰਗਣੀਆਂ ਵੇਚਣ ਭੇਜਿਆ ਕਰਦੇ ਸਨ, ਤੇ ਜੇਠਾ ਜੀ ਕਈ ਵਾਰੀ ਘੁੰਗਣੀਆਂ ਮੁਫ਼ਤ ਹੀ ਸੰਤਾਂ ਸਾਧਾਂ ਨੂੰ ਖੁਆ ਆਇਆ ਕਰਦੇ ਸਨ।

ਇਸ ਗੱਲ ਨੂੰ ਭੀ ਰਤਾ ਗਹੁ ਨਾਲ ਗ੍ਰਿਹਸਤੀਆਂ ਵਾਂਗ ਵਿਚਾਰੋ। ਤੁਸਾਂ ਸ਼ਾਇਦ ਕਦੇ ਪਿੰਡਾਂ ਵਿਚ ਘੁੰਗਣੀਆਂ ਵੇਚਣ ਵਾਲੇ ਕਿਸੇ ਮੁੰਡੇ ਨੂੰ ਵੇਖਿਆ ਹੋਵੇਗਾ। ਘੁੰਗਣੀਆਂ ਸਿਰਫ਼ ਉਹੀ ਮੁੰਡੇ ਵੇਚਦੇ ਫਿਰਦੇ ਹਨ ਜੋ ਬਹੁਤ ਹੀ ਗ਼ਰੀਬ ਹੁੰਦੇ ਹਨ, ਜਿਨ੍ਹਾਂ ਦਾ ਪਿਉ ਭੀ ਗੁਜ਼ਰ ਚੁਕਾ ਹੁੰਦਾ ਹੈ, ਜਾਂ ਪਿਉ ਇਤਨਾ ਬੁੱਢਾ ਤੇ ਗ਼ਰੀਬ ਹੁੰਦਾ ਹੈ ਕਿ ਉਹ ਆਪ ਕੋਈ ਕਿਰਤ-ਕਾਰ ਨਹੀਂ ਕਰ ਸਕਦਾ ਤੇ ਰੋਜ਼ੀ ਦਾ ਭੀ ਹੋਰ ਕੋਈ ਵਸੀਲਾ ਨਹੀਂ ਹੁੰਦਾ। ਜੇ ਮੈਕਾਲਿਫ਼ ਅਨੁਸਾਰ ਅਸੀ ਇਹ ਮੰਨ ਲਈਏ ਕਿ ਭਾਈ ਜੇਠਾ ਜੀ ਦੇ ਮਾਪੇ ਜੀਉਂਦੇ ਸਨ ਤੇ ਮਾਪੇ ਹੀ ਘੁੰਗਣੀਆਂ ਵੇਚਣ ਭੇਜਦੇ ਸਨ, ਤਾਂ ਇਹ ਭੀ ਮੰਨਣਾ ਪਏਗਾ ਕਿ ਭਾਈ ਜੇਠਾ ਜੀ ਦਾ ਹੋਰ ਕੋਈ ਵੱਡਾ ਭਰਾ ਨਹੀਂ ਸੀ, ਮਾਪੇ ਇਤਨੇ ਬਿਰਧ ਸਨ ਕਿ ਪਿਤਾ ਰੋਜ਼ੀ ਕਮਾਣ ਜੋਗਾ ਨਹੀਂ ਸੀ। ਨਿਰਾ ਇਹੀ ਨਹੀਂ, ਜੇ ਭਾਈ ਜੇਠਾ ਜੀ ਦੇ ਪਿਤਾ ਹਰਦਾਸ ਜੀ ਕੋਈ ਹੱਟੀ-ਪੱਟੀ ਕਰਦੇ ਸਨ, ਤਾਂ ਗ਼ਰੀਬ ਹੁੰਦਿਆਂ ਭੀ ਉਹ ਆਪਣੇ ਪੁੱਤਰ ਨੂੰ ਹੱਟੀ 'ਤੇ ਬਿਠਾਂਦੇ ਤੇ ਸੌਦਾ-ਸੂਤ ਕਰਨ ਦੀ ਜਾਚ-ਸਿਖਾਂਦੇ। ਕੋਈ ਅਤਿ ਦਰਜੇ ਦੀ ਹੀ ਗ਼ਰੀਬੀ ਤੇ ਤੰਗੀ ਆ ਗਈ ਹੋਵੇਗੀ, ਜਿਸ ਕਰਕੇ ਪਿਤਾ ਜੀ ਨੇ ਘੁੰਗਣੀਆਂ ਵੇਚਣ ਵਰਗੇ ਨਖਿੱਧ ਕੰਮ 'ਤੇ ਆਪਣੇ ਪੁੱਤਰ ਨੂੰ ਲਾਇਆ ਹੋਵੇਗਾ।

ਇਸ ਤੋਂ ਇਕ ਹੋਰ ਨਤੀਜਾ ਭੀ ਨਿਕਲਦਾ ਹੈ। ਰੋਜ਼ੀ ਲਈ ਭਾਈ ਜੇਠਾ ਜੀ ਹੀ ਆਪਣੇ ਬਿਰਧ ਮਾਪਿਆਂ ਦਾ ਆਸਰਾ-ਪਰਨਾ ਸਨ। ਪਰ ਮੈਕਾਲਿਫ਼ ਲਿਖਦਾ ਹੈ ਕਿ ਗੋਇੰਦਵਾਲ ਵਿਚ ਬਾਉਲੀ ਬਣ ਰਹੀ ਸੀ, ਇਕ ਸਿਖ-ਜਥਾ ਉਧਰ ਜਾ ਰਿਹਾ ਸੀ, ਰਾਵੀ ਦੇ ਕੰਢੇ ਭਾਈ ਜੇਠਾ ਜੀ ਨਾਲ ਮੇਲ ਹੋਇਆ, ਇਹਨਾਂ ਸਿੱਖਾਂ ਨੂੰ ਹੀ ਘੁੰਗਣੀਆਂ ਖੁਆ ਕੇ ਇਹ ਭੀ ਉਸ ਜਥੇ ਨਾਲ ਗੋਇੰਦਵਾਲ ਚਲੇ ਗਏ। ਇਹ ਸਾਖੀ ਰਤਾ ਸੁਣਾਓ ਕਿਸੇ ਬੜੇ ਗ਼ਰੀਬ ਬਿਰਧ ਮਾਂ ਪਿਉ ਨੂੰ ਜਿਨ੍ਹਾਂ ਦਾ ਇਕੋ ਇਕ ਪੁੱਤਰ ਹੋਵੇ ਤੇ ਉਹੀ ਉਹਨਾਂ ਦੀ ਰੋਜ਼ੀ ਦਾ ਵਸੀਲਾ

ਹੋਵੇ। ਕੀ ਕਿਸੇ ਹੋਣਹਾਰ ਬੱਚੇ ਨੂੰ ਇਹ ਸੋਭਦਾ ਹੈ ਕਿ ਆਪਣੇ ਮਾਪਿਆਂ ਨੂੰ ਨਿਆਸਰੇ ਛੱਡ ਕੇ, ਉਹਨਾਂ ਨੂੰ ਖ਼ਬਰ ਦੇਣ ਤੋਂ ਬਿਨਾ ਹੀ ਘਰੋਂ ਤੁਰ ਜਾਏ ? ਭਾਈ ਜੇਠਾ ਜੀ ਦੇ ਤੁਰ ਜਾਣ ਪਿਛੋਂ ਗ਼ਰੀਬ ਬਿਰਧ ਮਾਪਿਆਂ ਦਾ ਕੀ ਹਾਲ ਹੋਇਆ ਹੋਵੇਗਾ ? ਪਤਾ ਨਹੀਂ ਪੁੱਤਰ ਕਿੱਥੇ ਚਲਾ ਗਿਆ ਹੈ, ਉਹ ਇਸ ਗੱਲੋਂ ਭੀ ਕਿਤਨੇ ਕੁ ਤਰਲੋ-ਮੱਛੀ ਹੁੰਦੇ ਹੋਣਗੇ ! ਜੇ ਇਹ ਮੰਨ ਲਈਏ ਕਿ ਗੁਰੂ ਅਮਰਦਾਸ ਜੀ ਨੇ ਗੁਰੂ ਬਣਦਿਆਂ-ਸਾਰ ਹੀ ਬਾਉਲੀ ਲਵਾਣੀ ਸ਼ੁਰੂ ਕਰ ਦਿੱਤੀ ਸੀ, ਤਾਂ ਭੀ ਇਹ ਬਾਉਲੀ ਸੰਨ ੧੫੫੨ ਵਿਚ ਸ਼ੁਰੂ ਹੋਈ ਤੇ ਇਸ ਵੇਲੇ ਭਾਈ ਜੇਠਾ ਜੀ ਦੀ ਉਮਰ ੧੯ ਸਾਲ ਦੀ ਬਣੀ। ਕੌਣ ਮੰਨ ਸਕਦਾ ਹੈ ਇਸ ਗੱਲ ਨੂੰ ਕਿ ਇਤਨੇ ਸਿਆਣੇ-ਬਿਆਣੇ ਹੋ ਕੇ ਭਾਈ ਜੇਠਾ ਜੀ ਆਪਣੇ ਬੁੱਢੇ ਗ਼ਰੀਬ ਮਾਪਿਆਂ ਨੂੰ ਰੁਲਦੇ ਛੱਡ ਕੇ ਬਾਉਲੀ ਦੀ ਸੇਵਾ ਕਰਨ ਤੁਰ ਪਏ ਹੋਣਗੇ ? ਪਰ ਬਾਉਲੀ ਤਾਂ ਬਣਨੀ ਹੀ ਸੰਨ ੧੫੫੯ ਵਿਚ ਸ਼ੁਰੂ ਹੋਈ ਸੀ, ਉਸ ਵੇਲੇ ਭਾਈ ਜੇਠਾ ਜੀ ਦੀ ਉਮਰ ੨੫ ਸਾਲ ਦੀ ਸੀ, ਗੁਰੂ ਅਮਰਦਾਸ ਜੀ ਤਦੋਂ ਹਰਿਦੁਆਰ ਭੀ ਹੋ ਆਏ ਸਨ ਤੇ ਭਾਈ ਜੇਠਾ ਜੀ ਭੀ ਨਾਲ ਹੀ ਸਨ, ਕਿਉਂਕਿ ਉਹਨਾਂ ਉਥੋਂ ਦੇ ਅੱਖੀਂ-ਡਿੱਠੇ ਸਾਰੇ ਹਾਲ ਆਪਣੇ ਗੁਰੂ ਬਣਨ ਦੇ ਵੇਲੇ ਇਕ ਛੰਤ ਵਿਚ ਲਿਖੇ ਸਨ, ਜੋ ਛੰਤ ਤੁਖਾਰੀ ਰਾਗ ਵਿਚ ਦਰਜ ਹੈ।

ਸੋ, ਮੈਕਾਲਿਫ਼ ਦੀ ਇਹ ਸਾਖੀ ਠੀਕ ਨਹੀਂ ਮੰਨੀ ਜਾ ਸਕਦੀ ਕਿ ਭਾਈ ਜੇਠਾ ਜੀ ਆਪਣੇ ਮਾਪਿਆਂ ਦੇ ਜੀਉਂਦਿਆਂ ਘੁੰਗਣੀਆਂ ਵੇਚਦੇ ਸਨ ਤੇ ਉੱਥੋਂ ਕਿਸੇ ਸਿਖ-ਜੱਥੇ ਨਾਲ ਗੋਇੰਦਵਾਲ ਚਲੇ ਗਏ ਸਨ।

(੩) ਮੈਕਾਲਿਫ਼ ਤੇ *ਸ਼ਬਦਾਰਥ* ਵਾਲੇ ਲਿਖਦੇ ਹਨ ਕਿ ਗੁਰੂ ਅਮਰਦਾਸ ਜੀ ਨੇ 'ਗੁਰੂ' ਹੋਣ ਦੇ ਸਮੇ ਬੀਬੀ ਭਾਨੀ ਜੀ ਦਾ ਵਿਆਹ ਭਾਈ ਜੇਠਾ ਜੀ ਨਾਲ ਕੀਤਾ। ਜਦੋਂ ਢੁਕਾਅ ਹੋਇਆ, ਜੇਠਾ ਜੀ ਸਹੁਰੇ-ਘਰ ਵੜਨ ਲੱਗੇ ਤਾਂ ਸਤਿਗੁਰੂ ਜੀ ਨੇ ਆਖਿਆ—ਕਾਕਾ ! ਸਾਡੀ ਰੀਤ ਹੈ ਜੁਆਈ ਨੂੰ ਪਹਿਲੀ ਮੂੰਹ-ਮੰਗੀ ਚੀਜ਼ ਦੇਣੀ, ਤੂੰ ਭੀ ਕੁਝ ਮੰਗ। ਭਾਈ ਜੇਠਾ ਜੀ ਨੇ ਉਸ ਵੇਲੇ ਹੇਠ-ਲਿਖਿਆ ਸ਼ਬਦ ਉਚਾਰਿਆ :

ਹਰਿ ਕੇ ਜਨ ਸਤਿਗੁਰ ਸਤ ਪੁਰਖਾ  
ਬਿਨਉ ਕਰਉ ਗੁਰ ਪਾਸਿ ॥.....  
ਧਨੁ ਧੰਨੁ ਸਤ ਸੰਗਤਿ ਜਿਤੁ ਹਰਿ ਰਸੁ ਪਾਇਆ  
ਮਿਲਿ ਜਨ ਨਾਨਕ ਨਾਮੁ ਪਰਗਾਸਿ ॥੪॥੪॥ *(ਗੂਜਰੀ ਮ: ੪)*

ਸਿਖ-ਇਤਿਹਾਸ ਨੂੰ ਹਾਸੋ-ਹੀਣਾ ਬਣਾਣ ਦੀ ਇੱਥੇ ਤਾਂ ਹੱਦ ਕਰ ਦਿੱਤੀ ਗਈ ਹੈ। ਅਜਿਹੀਆਂ ਬੇ-ਥਵ੍ਹੀਆਂ ਗੱਲਾਂ ਅੱਖਾਂ ਮੀਟ ਕੇ ਮੰਨੀਆਂ ਨਹੀਂ ਜਾ ਸਕਦੀਆਂ। ਮੈਕਾਲਿਫ਼ ਅਨੁਸਾਰ ਹੀ ਸ਼ਾਦੀ ਕਦੋਂ ਹੋਈ ? ਸੰਨ ੧੫੫੩ ਵਿਚ। ਭਾਈ ਜੇਠਾ ਜੀ ਦੀ ਉਮਰ ਉਸ ਵੇਲੇ ੧੯ ਸਾਲ ਦੀ ਸੀ। ਇਹ ਕਦੋਂ 'ਗੁਰੂ' ਬਣੇ ? ਸੰਨ ੧੫੭੪ ਵਿਚ, ਜਦੋਂ ਇਹਨਾਂ ਦੀ ਉਮਰ ੪੦ ਸਾਲ ਦੀ ਹੋਈ, ਵਿਆਹ ਤੋਂ ਪੂਰੇ ੨੧ ਸਾਲ ਪਿਛੋਂ। ਪਰ 'ਗੁਰੂ' ਬਣਨ ਤੋਂ ੨੧ ਸਾਲ ਪਹਿਲਾਂ ਇਹ ਭਾਈ ਜੇਠਾ ਜੀ ਆਪਣੀ ਕਿਸੇ ਰਚਨਾ ਵਿਚ ਲਫ਼ਜ਼ 'ਨਾਨਕ' ਵਰਤਣ ਦੇ ਹੱਕਦਾਰ ਕਿਸੇ ਭੀ ਹਾਲਤ ਵਿਚ ਨਹੀਂ ਹੋ ਸਕਦੇ ਸਨ। ਇਹ ਸ਼ਬਦ 'ਗੁਰੂ' ਹੁੰਦਿਆਂ ਹੀ ਉਚਾਰਿਆ ਜਾ ਸਕਦਾ ਸੀ ਤੇ ਉਚਾਰਿਆ ਸੀ।

(੪) ਘਰ ਵਿਚ ਹੀ ਗੁਰਿਆਈ ਟਿਕੀ ਰਹਿਣ ਦਾ ਵਰ ਮੰਗਣ ਦੀ ਸਾਖੀ ਭੀ ਸਿਰ ਤੋਂ ਪੈਰਾਂ ਤਕ ਸਾਰੀ ਦੀ ਸਾਰੀ ਬੜੀ ਹੈਰਾਨੀ ਪੈਦਾ ਕਰਨ ਵਾਲੀ ਹੈ। ਗਿਆਨ ਸਿੰਘ ਜੀ ਲਿਖਦੇ ਹਨ—"ਇਕ ਦਿਨ ਇਸ਼ਨਾਨ ਦੇ ਸਮੇਂ ਚੌਕੀ ਦਾ ਪਾਵਾ ਟੁੱਟ ਗਿਆ.....ਬੀਬੀ ਜੀ ਨੇ ਆਪਣਾ ਪੈਰ ਪਾਵੇ ਦੇ ਥਾਂ ਰੱਖ ਦਿੱਤਾ......ਜਦ ਗੁਰੂ ਜੀ ਇਸ਼ਨਾਨ ਕਰ ਕੇ ਉਤਰੇ ਤਾਂ ਲਾਲ ਰੰਗ ਦਾ ਪਾਣੀ ਵਗਦਾ ਵੇਖ ਕੇ.....।"

ਇਹਨਾਂ ਲਫ਼ਜ਼ਾਂ ਵਿਚ ਦਿੱਤੀ ਸਾਖੀ ਗਹੁ ਨਾਲ ਵਿਚਾਰਨ ਦੀ ਲੋੜ ਹੈ। ਕੀ ਚੌਕੀ ਦਾ ਪਾਵਾ ਬੈਠਣ ਲੱਗਿਆਂ ਟੁੱਟਾ ਸੀ, ਜਾਂ ਜਦੋਂ ਬੈਠ ਕੇ ਇਸ਼ਨਾਨ ਕਰ ਰਹੇ ਸਨ ? ਸਾਧਾਰਨ ਤੌਰ 'ਤੇ ਤਾਂ ਪਾਵਾ ਤਦੋਂ ਹੀ ਟੁੱਟਣਾ ਚਾਹੀਦਾ ਹੈ ਜਦੋਂ ਚੌਕੀ 'ਤੇ ਬੈਠਣ ਲਗੇ ਸਨ। ਜਦੋਂ ਇਕ ਵਾਰੀ ਬੈਠ ਗਏ, ਸਭਨਾਂ ਪਾਵਿਆਂ ਉੱਤੇ ਭਾਰ ਸਾਵਾਂ ਹੋ ਗਿਆ, ਤਦੋਂ ਕਿਸੇ ਇਕ ਪਾਵੇ ਦੇ ਟੁੱਟਣ ਦੀ ਸੰਭਾਵਨਾ ਘਟ ਗਈ। ਫਿਰ, ਇਹ ਇਕ ਬੜੀ ਅਚਰਜ ਗੱਲ ਹੈ ਕਿ ਪਾਵੇ ਦੇ ਟੁੱਟਣ ਦੀ ਖ਼ਬਰ ਚੌਕੀ ਉੱਤੇ ਬੈਠੇ ਹੋਏ ਗੁਰੂ ਅਮਰਦਾਸ ਜੀ ਨੂੰ ਨਾ ਹੋ ਸਕੀ ਤੇ ਕੋਲ ਖਲੋਤੀ ਬੀਬੀ ਭਾਨੀ ਜੀ ਨੂੰ ਹੋ ਗਈ। ਸਗੋਂ ਗੱਲ ਇਸ ਦੇ ਉਲਟ ਹੋਣੀ ਚਾਹੀਦੀ ਸੀ। ਪਾਵੇ ਦੀ ਕੜੱਕ ਦਾ ਖੜਾਕ ਉਸ ਜਿਸਮ ਨੂੰ ਤੁਰਤ ਮਹਿਸੂਸ ਹੋ ਜਾਣਾ ਸੀ, ਜੋ ਚੌਕੀ ਨਾਲ ਛੋਹ ਰਿਹਾ ਸੀ। ਫਿਰ, ਕੀ ਚੌਕੀ ਦੇ ਪਾਵੇ ਪਹਿਲਾਂ ਹੀ ਢਿੱਲੇ ਸਨ ਤੇ ਟੁੱਟਣ ਵਾਲੇ ਸਨ ? ਪਾਵੇ ਪਹਿਲਾਂ ਹੀ ਢਿੱਲੇ ਹੋਣ ਦੀ ਹਾਲਤ ਵਿਚ ਸਤਿਗੁਰੂ ਜੀ ਅਤੇ ਬੀਬੀ ਜੀ ਦੋਹਾਂ ਨੂੰ ਇਹ ਧਿਆਨ ਰਹਿਣਾ ਕੁਦਰਤੀ ਗੱਲ ਸੀ, ਕਿਤੇ ਕੋਈ ਪਾਵਾ ਨਾ ਟੁੱਟ ਜਾਏ। ਜੋ ਬੀਬੀ ਜੀ ਸਤਿਗੁਰੂ ਜੀ ਦੀ ਸੇਵਾ ਇਤਨੇ ਧਿਆਨ ਤੇ ਕੁਰਬਾਨੀ ਨਾਲ ਕਰਨ ਨੂੰ ਤਤਪਰ ਰਹਿੰਦੇ ਸੀ, ਉਹ ਟੁੱਟਣ

ਵਾਲੀ ਚੌਕੀ ਸਤਿਗੁਰੂ ਜੀ ਵਾਸਤੇ ਡਾਹਣ ਦੀ ਗ਼ਲਤੀ ਕਦੇ ਭੀ ਨਾ ਕਰਦੇ।

ਜੇ ਗ੍ਰਿਹਮਤੀ ਬੰਦਿਆਂ ਵਾਂਗ ਇਸ਼ਨਾਨ ਵਾਲੀ ਉਸ ਸਾਖੀ ਨੂੰ ਵਿਚਾਰਦੇ ਜਾਈਏ ਤਾਂ ਰਾਹ ਵਿਚ ਕਈ ਅੜਿੱਕੇ ਪੈਂਦੇ ਜਾਪਦੇ ਹਨ। ਪਰ ਇਹ ਅੜਿੱਕੇ ਹੱਲ ਨਾ ਹੁੰਦਿਆਂ ਭੀ ਹਾਲਾਂ ਅਸੀ ਉਸ ਸਾਖੀ ਨੂੰ ਉਸੇ ਤਰ੍ਹਾਂ ਠੀਕ ਮੰਨ ਲੈਂਦੇ ਹਾਂ ਜਿਵੇਂ ਗਿਆਨੀ ਗਿਆਨ ਸਿੰਘ ਨੇ ਲਿਖੀ ਹੈ। ਹੁਣ ਇਸ ਤੋਂ ਅੱਗੇਂ ਚੱਲੀਏ।

ਗਿਆਨੀ ਜੀ ਲਿਖਦੇ ਹਨ—"ਗੁਰੂ ਅਮਰਦਾਸ ਜੀ ਨੇ ਬੀਬੀ ਭਾਨੀ ਜੀ ਦੀ ਸੇਵਾ ਤੇ ਪ੍ਰਸੰਨ ਹੋ ਕੇ ਕੋਈ ਵਰ ਮੰਗਣ ਦੀ ਆਗਿਆ ਕੀਤੀ, ਤੇ ਬੀਬੀ ਜੀ ਨੇ ਅਰਜ਼ ਕੀਤੀ ਕਿ ਗੁਰਿਆਈ ਹੁਣ ਮੇਰੇ ਪਤੀ ਦੀ ਕੁਲ ਵਿਚ ਹੀ ਟਿਕੀ ਰਹੇ। ਇਹ ਸੁਣ ਕੇ ਗੁਰੂ ਜੀ ਕੁਝ ਚਿਰ ਚੁੱਪ ਰਹੇ ਤੇ ਆਖਣ ਲਗੇ—'ਇਹ ਕਿਸੇ ਦੀ ਦਾਦੇਹਾਲੀ ਨਹੀਂ। ਜੇ ਮਲਕੀਅਤ ਸਮਝੀ ਜਾਊ ਤਾਂ ਰਹੂ ਨਾਹੀ ਤੇ ਨਾ ਹੀ ਸੁਖ ਦੇਊ.....।' ਗੁਰੂ ਜੀ ਦੀ ਮਰਜ਼ੀ ਮੌਰੂਸੀ ਵਿਰਸਾ ਕਰਨ ਦੀ ਨਹੀਂ ਸੀ.....।"

ਗਿਆਨੀ ਜੀ ਦੀ ਇਸ ਲਿਖਤ ਤੋਂ ਇਹ ਗੱਲ ਸਾਫ਼ ਸਪੱਸ਼ਟ ਹੈ ਕਿ ਸਤਿਗੁਰੂ ਜੀ ਨੂੰ ਬੀਬੀ ਭਾਨੀ ਜੀ ਦੀ ਇਹ ਮੰਗ ਪਸੰਦ ਨਹੀਂ ਆਈ ਸੀ, ਕਿਉਂਕਿ ਇਹ ਮੰਗ ਗੁਰੂ-ਘਰ ਦੀ ਮਰਯਾਦਾ ਦੇ ਉਲਟ ਸੀ। ਕਿਆ ਅਜਬ ਹਾਸੋ-ਹੀਣੀ ਸ਼ਰਧਾ ਹੈ ਕਿ ਇਕ ਸਿਖ ਹੀ ਆਪਣੇ ਸਤਿਗੁਰੂ ਗੁਰੂ ਅਮਰਦਾਸ ਜੀ ਬਾਬਤ ਲਿਖੇ ਕਿ ਉਹਨਾਂ ਨੇ ਬੀਬੀ ਭਾਨੀ ਜੀ ਨੂੰ ਵਰ ਦੇ ਹੀ ਦਿੱਤਾ, ਭਾਵੇਂ ਉਹ ਮੰਗ ਗੁਰੂ-ਘਰ ਦੀ ਮਰਯਾਦਾ ਦੇ ਵਿਰੁੱਧ ਸੀ। ਫਿਰ, ਹੋਰ ਵੇਖੋ। ਇਸ ਉਲਟ-ਪੁਲਟ ਜਿਹੀ ਸਾਖੀ ਨੂੰ ਸਿਰੇ ਚਾੜ੍ਹਨ ਲਈ ਗਿਆਨੀ ਜੀ ਬੀਬੀ ਭਾਨੀ ਜੀ ਵਾਸਤੇ ਕੀ ਲਫ਼ਜ਼ ਵਰਤਣ 'ਤੇ ਮਜਬੂਰ ਹੋ ਗਏ ਹਨ ? ਲਿਖਦੇ ਹਨ—'ਬੀਬੀ ਭਾਨੀ ਜੀ ਨੇ ਤ੍ਰਿਆ-ਹਠ ਨਾ ਛਡਿਆ।' ਕੀ ਇਹ ਲਫ਼ਜ਼ ਸਖ਼ਤ ਨਿਰਾਦਰੀ ਭਰੇ ਨਹੀਂ ਹਨ ? ਦੂਜੇ ਪਾਸੇ, ਕੀ ਸਿਖ਼ ਸੇਵਕ ਦਾ ਰਵੱਈਆ ਇਹੀ ਹੋਣਾ ਚਾਹੀਦਾ ਹੈ ਕਿ ਆਪਣੇ ਸਤਿਗੁਰੂ ਨੂੰ ਉਹ ਕੰਮ ਕਰਨ 'ਤੇ ਮਜਬੂਰ ਕਰੇ ਜੋ ਗੁਰੂ-ਘਰ ਦੀ ਮਰਯਾਦਾ ਦੇ ਉਲਟ ਹੋਵੇ ? ਕੀ ਗੁਰੂ ਨੂੰ ਓਸ ਦੀ ਇਤਨੀ ਭਾਰੀ ਜ਼ਿੰਮੇਵਾਰੀ ਦੇ ਉਲਟ ਤੁਰਨ ਲਈ ਮਜਬੂਰ ਕੀਤਾ ਭੀ ਜਾ ਸਕਦਾ ਹੈ ? ਜੇ ਗੁਰਿਆਈ ਨੂੰ ਮੌਰੂਸੀ ਵਿਰਸਾ ਬਣਾਉਣਾ ਗੁਰੂ ਨੂੰ ਚੰਗਾ ਨਹੀਂ ਸੀ ਲਗਦਾ, ਤਾਂ ਕੀ ਅਸੀ ਇਹ ਆਖ ਕੇ ਆਪਣੇ ਦੀਨ ਦੁਨੀਆ ਦੇ ਵਾਲੀ ਗੁਰੂ ਦੀ ਨਿਰਾਦਰੀ ਨਹੀਂ ਕਰ ਰਹੇ ਕਿ ਉਹਨਾਂ ਨੇ ਆਪਣੀ ਜ਼ਮੀਰ ਦੇ ਉਲਟ ਕੰਮ ਕੀਤਾ ?

ਰਤਾ ਉਸ 'ਵਰ' ਨੂੰ ਭੀ ਚੰਗੀ ਤਰ੍ਹਾਂ ਪੜ੍ਹ ਕੇ ਵਿਚਾਰੋ। ਕੀ ਇਹ ਵਰ

ਹੈ ਜਾਂ ਸਰਾਪ ? ਬੀਬੀ ਭਾਨੀ ਜੀ ਨੇ ਆਪਣੀ ਹੀ ਕੁਲ ਵਿਚ ਟਿਕੀ ਰਹਿਣ ਵਾਲੀ ਗੁਰਿਆਈ ਮੰਗੀ, ਪਰ ਸਤਿਗੁਰੂ ਨੇ ਨਾਲ ਹੀ ਇਹ ਭੀ ਕਹਿ ਦਿੱਤਾ ਕਿ ਝਗੜੇ ਕਲੇਸ਼ ਕਰਨੇ ਪੈਣਗੇ। ਗਿਆਨੀ ਜੀ ਦੇ ਖ਼ਿਆਲ ਅਨੁਸਾਰ ਸਤਿਗੁਰੂ ਜੀ ਦੇ ਇਸੇ ਬਚਨ ਕਰਕੇ 'ਦਸਮ ਗੁਰੂ ਜੀ ਤਕ ਜੋ ਛੇ ਗੁਰੂ ਹੋਏ, ਉਹ ਕਲੇਸ਼ਾਂ ਵਿਚ ਹੀ ਉਮਰ ਕੱਟਦੇ ਰਹੇ ਤੇ ਅੰਤ ਨੂੰ ਸੋਢੀਆਂ ਦੇ ਘਰ ਗੁਰਿਆਈ ਭੀ ਨਾ ਰਹੀ।' ਬੀਬੀ ਜੀ ਦੇ ਵਰ ਮੰਗਣ ਦਾ ਕਿਤਨਾ ਭਿਆਨਕ ਸਿੱਟਾ ਨਿਕਲਿਆ ! ਕੀ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਇਸੇ ਬਚਨ ਕਰਕੇ ਹੋਈ ਸੀ ? ਕੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਭੀ ਗੁਰੂ ਅਮਰਦਾਸ ਜੀ ਦੇ ਵਾਕ ਅਨੁਸਾਰ ਹੀ ਕਤਲ ਹੋਣਾ ਪਿਆ ? ਗੁਰੂ ਗੋਬਿੰਦ ਸਿੰਘ ਜੀ ਉੱਤੇ ਮੁਸੀਬਤਾਂ ਦਾ ਪਹਾੜ ਆ ਪੈਣਾ, ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਜਾਣੇ, ਉਹਨਾਂ ਦੀ ਆਪਣੀ ਕੁਲ ਹੀ ਮੁੱਕ ਜਾਣੀ—ਕੀ ਇਹ ਸਭ ਕੁਝ ਉਸੇ ਬਚਨ ਦਾ ਫਲ ਸੀ ? ਤਾਂ ਫਿਰ ਇਹ 'ਵਰ' ਕਿਸ ਤਰ੍ਹਾਂ ਹੋਇਆ ? ਜੇ ਇਹ 'ਵਰ' ਹੈ, ਤਾਂ ਸਰਾਪ ਕਿਸ ਨੂੰ ਆਖੋਗੇ ? ਪਰ ਇੱਥੇ ਇਕ ਹੋਰ ਔਕੜ ਆ ਪਈ। ਜੇ ਇਹ ਸਾਰੀਆਂ ਮੁਸੀਬਤਾਂ ਤੇ ਕਲੇਸ਼ ਗੁਰੂ ਅਮਰਦਾਸ ਜੀ ਦੇ ਬਚਨ ਅਨੁਸਾਰ ਵਾਪਰੇ ਤਾਂ ਗੁਰੂ ਅਰਜਨ ਸਾਹਿਬ, ਗੁਰੂ ਤੇਗ ਬਹਾਦਰ ਸਾਹਿਬ ਅਤੇ ਸਾਹਿਬਜ਼ਾਦਿਆਂ ਨੂੰ 'ਸ਼ਹੀਦ' ਕਿਵੇਂ ਆਖ ਸਕਦੇ ਹਾਂ ? ਭਾਈ ਮਨੀ ਸਿੰਘ ਜੀ ਨੇ ਸਾਰੀ ਗੁਰਬਾਣੀ ਨੂੰ ਨਵੀਂ ਤਰਤੀਬ ਦੇ ਕੇ ਹਰੇਕ ਗੁਰੂ ਦੀ ਬਾਣੀ ਵਖ-ਵਖ ਲਿਖ ਦਿਤੀ। ਇਤਿਹਾਸ ਲਿਖਦਾ ਹੈ ਕਿ ਖ਼ਾਲਸੇ ਨੇ ਸਰਾਪ ਦਿੱਤਾ—ਜਿਵੇਂ ਤੁਸਾਂ ਗੁਰੂ ਗ੍ਰੰਥ ਸਾਹਿਬ ਦੇ ਬੰਦ ਬੰਦ ਵਖਰੇ ਕੀਤੇ ਹਨ, ਤਿਵੇਂ ਤੁਹਾਡੇ ਭੀ ਬੰਦ ਬੰਦ ਕੱਟੇ ਜਾਣਗੇ। ਕੀ ਇਸ ਸਾਖੀ ਅਨੁਸਾਰ ਭਾਈ ਮਨੀ ਸਿੰਘ ਜੀ ਨੂੰ 'ਸ਼ਹੀਦ' ਕਹੋਗੇ ਜਾਂ ਉਹਨਾਂ ਖ਼ਾਲਸੇ ਦੀ ਦਿੱਤੀ ਹੋਈ ਸਜ਼ਾ ਭੁਗਤੀ ਸੀ ? ਸਿਖ-ਇਤਿਹਾਸ ਕਾਹਦਾ ਹੋਇਆ, ਹਿੰਦੂਆਂ ਦੇ ਦੇਵਤਿਆਂ ਵਾਂਗ ਵਰ-ਸਰਾਪਾਂ ਦੀ ਕਹਾਣੀ ਬਣ ਗਈ। ਦੋਵੇਂ ਘਰ ਪੂਰੇ ਨਹੀਂ ਕੀਤੇ ਜਾ ਸਕਦੇ। ਜਾਂ ਸਰਾਪ ਦਾ ਨਤੀਜਾ ਆਖੋ, ਜਾਂ ਉਹਨਾਂ ਨੂੰ 'ਸ਼ਹੀਦ' ਆਖੋ। ਕੀ ਜੇ ਬੀਬੀ ਭਾਨੀ ਜੀ 'ਵਰ' ਨਾ ਮੰਗਦੇ ਤਾਂ ਗੁਰੂ ਅਰਜਨ ਸਾਹਿਬ ਨੂੰ ਤਸੀਹੇ ਸਹਾਰ ਕੇ ਸ਼ਹੀਦ ਨਾ ਹੋਣਾ ਪੈਂਦਾ ?- ਕਿਤਨਾ ਭਿਆਨਕ ਤੇ ਡਰਾਉਣਾ 'ਵਰ' ਸੀ !

ਗਿਆਨੀ ਗਿਆਨ ਸਿੰਘ ਜੀ ਤਾਂ ਇਸ 'ਵਰ' ਦਾ ਇਕ ਹੋਰ ਭਿਆਨਕ ਨਤੀਜਾ ਭੀ ਲਿਖ ਗਏ ਹਨ। ਲਿਖਦੇ ਹਨ—"ਜਿਸ ਤਰ੍ਹਾਂ ਇਸ ਮਜ਼੍ਹਬ ਦੇ ਕਾਇਦੇ ਹੋਰਨਾਂ ਮਜ਼੍ਹਬਾਂ ਤੋਂ ਚੰਗੇ ਹਨ, ਉਸੇ ਤਰ੍ਹਾਂ ਜੇ ਇਕ ਮਾਲਕ ਭੀ ਬਣਿਆ ਰਹਿੰਦਾ ਤਾਂ ਭਰੋਸਾ ਪੱਕਾ ਸੀ ਕਿ ਸਾਰੇ ਹਿੰਦੁਸਤਾਨ ਬਲਕਿ ਸਾਰੇ ਮੁਲਕ ਵਿਚ ਇਹੋ

ਮਜ਼੍ਹਬ ਫੈਲ ਜਾਂਦਾ।" ਕੀ ਅਜੇ ਭੀ ਇਸ ਨੂੰ 'ਵਰ' ਹੀ ਕਹੀ ਜਾਵਾਂਗੇ ? ਪਰ ਸਾਡੇ ਦੀਨ-ਦੁਨੀ ਦੇ ਪਾਤਿਸ਼ਾਹ ਨੇ ਸਾਨੂੰ ਇਤਨੀ ਕਰੜੀ ਸਜ਼ਾ ਕਿਉਂ ਦੇ ਦਿੱਤੀ ? ਇਕ ਬੀਬੀ ਭਾਨੀ ਜੀ ਦੇ 'ਤ੍ਰਿਆ-ਹਠ' ਦੀ ਸਜ਼ਾ ਸਾਰੀ ਸਿਖ ਕੌਮ ਕਿਉਂ ਭੁਗਤ ਰਹੀ ਹੈ ? ਸਿਖ ਕੌਮ ਦਾ ਤਾਂ ਉਹੀ ਹਾਲ ਹੋਇਆ ਸਮਝੋ ਜੋ ਹਜ਼ਰਤ ਆਦਮ ਤੇ ਹਵਾ ਦੇ ਵਰਜਿਤ ਫਲ ਖਾਣ 'ਤੇ ਸਾਰੀ ਮਨੁੱਖ-ਜਾਤੀ ਦਾ ਹੋ ਰਿਹਾ ਹੈ। ਉਹ ਆਪ ਭੀ ਬਹਿਸ਼ਤੋਂ ਕਢੇ ਗਏ ਤੇ ਅਗਾਂਹ ਨੂੰ ਸਦਾ ਲਈ ਬੀਮਾਰੀਆਂ ਤੇ ਜੰਗ ਇਨਸਾਨ ਦੇ ਭਾਗਾਂ ਵਿਚ ਵਿਰਸਾ ਮਿਲ ਗਿਆ। 'ਗੁਰਿਆਈ ਭੀ ਸੋਢੀਆਂ ਦੇ ਘਰ ਨਾ ਰਹੀ' ਤੇ 'ਸਾਰੇ ਮੁਲਕ ਵਿਚ ਇਹ ਮਜ਼੍ਹਬ' ਫੈਲਣੋਂ ਭੀ ਰਹਿ ਗਿਆ।

ਪਰ, ਖ਼ੈਰ ! ਚੂੰਕਿ ਸਿਖ-ਇਤਿਹਾਸਕਾਰਾਂ ਨੇ ਇਹ ਸਾਖੀ ਲਿਖੀ ਹੈ, ਹਾਲਾਂ ਅਸੀ ਇਹ ਮੰਨ ਹੀ ਲਈਏ ਕਿ ਬੀਬੀ ਭਾਨੀ ਜੀ ਦੇ 'ਵਰ' ਮੰਗਣ 'ਤੇ ਗੁਰੂ ਅਮਰਦਾਸ ਜੀ ਨੇ ਬਚਨ ਦੇ ਦਿੱਤਾ ਕਿ ਉਹਨਾਂ ਤੋਂ ਪਿਛੋਂ ਗੁਰਿਆਈ ਬੀਬੀ ਜੀ ਦੇ ਪਤੀ (ਗੁਰੂ) ਰਾਮਦਾਸ ਜੀ ਨੂੰ ਦਿੱਤੀ ਜਾਏਗੀ। ਇਹ ਬਚਨ ਹਰ ਹਾਲਤ ਵਿਚ ਪਾਲਣਾ ਬਣਦਾ ਹੀ ਸੀ। ਪਰ, ਅਗਾਂਹ ਜਾ ਕੇ ਇਕ ਹੋਰ ਔਕੜ ਆ ਬਣਦੀ ਹੈ। ਗੁਰਿਆਈ ਦਾ ਇਕਰਾਰ ਤਾਂ ਕਈ ਸਾਲ ਪਹਿਲਾਂ ਹੋ ਚੁਕਿਆ ਸੀ, ਇਹ ਤਾਂ ਹਰ ਹਾਲਤ ਵਿਚ ਬੀਬੀ ਭਾਨੀ ਜੀ ਦੇ ਪਤੀ ਨੂੰ ਮਿਲਣੀ ਸੀ, ਫਿਰ ਥੜ੍ਹੇ ਬਣਵਾ ਕੇ ਚੋਣ ਕਰਨ ਦੀ ਕੀ ਲੋੜ ਸੀ ? ਕੀ ਉਸ ਇਕਰਾਰ ਦੇ ਹੁੰਦਿਆਂ ਇਹ ਥੜ੍ਹਿਆਂ ਵਾਲੀ ਪਰਖ ਇਕ ਵਾਧੂ ਗੱਲ ਨਹੀਂ ਜਾਪਦੀ ?

ਮੁੱਕਦੀ ਗੱਲ, ਜਿਸ ਭੀ ਪਾਸੇ ਵਲੋਂ ਇਸ ਸਾਖੀ ਨੂੰ ਵਿਚਾਰੀਏ, ਰਾਹ ਵਿਚ ਔਕੜਾਂ ਹੀ ਔਕੜਾਂ ਪੈਂਦੀਆਂ ਹਨ। ਬੱਸ, ਇਤਨੀ ਗੱਲ ਹੀ ਮੰਨਣ-ਜੋਗ ਹੈ ਕਿ ਬੀਬੀ ਭਾਨੀ ਜੀ ਆਪਣੇ ਪਿਤਾ ਗੁਰੂ ਅਮਰਦਾਸ ਜੀ ਦੀ ਬਹੁਤ ਸੇਵਾ ਕਰਿਆ ਕਰਦੇ ਸਨ। ਉਹਨਾਂ ਦੇ ਪਤੀ (ਗੁਰੂ) ਰਾਮਦਾਸ ਜੀ ਨੇ ਤਾਂ ਇਤਨੀ ਘਾਲ ਘਾਲੀ ਕਿ ਆਪਾ ਵਾਰ ਕੇ ਆਪਣੇ ਆਪ ਨੂੰ ਸਤਿਗੁਰੂ ਦੇ ਚਰਨਾਂ ਵਿਚ ਲੀਨ ਕਰ ਲਿਆ। ਆਪਾ ਵਾਰਨ ਦੀ ਇਤਨੀ ਮੁਕੰਮਲ ਖੇਡ ਖੇਡੀ ਕਿ ਗੁਰੂ ਅਮਰਦਾਸ ਜੀ ਤੇ ਉਹਨਾਂ ਵਿਚ ਰਤਾ ਭਰ ਭੀ ਵਿੱਥ ਨਾ ਰਹਿ ਗਈ। ਜਿਵੇਂ ਬਾਬਾ ਲਹਿਣਾ ਜੀ ਨੇ ਘਾਲ ਘਾਲੀ, ਜਿਵੇਂ (ਗੁਰੂ) ਅਮਰਦਾਸ ਜੀ ਨੇ ਆਪਾ ਵਾਰਿਆ ਤੇ 'ਗੁਰੂ' ਨਾਲ ਇਕ-ਮਿੱਕ ਹੋ ਗਏ, ਤਿਵੇਂ ਭਾਈ ਜੇਠਾ ਜੀ ਨੇ ਵੀ ਕਰ ਵਿਖਾਈ। ਇਸ ਮਾਮਲੇ ਵਿਚ ਕੋਈ ਲਿਹਾਜ਼ ਨਹੀਂ ਹੋਇਆ, ਕੋਈ ਸਿਫ਼ਾਰਸ਼ ਨਹੀਂ ਚੱਲੀ, ਕਿਸੇ 'ਵਰ' ਨੇ ਕੰਮ ਨਹੀਂ ਕੀਤਾ, ਨਾ ਹੀ ਗੁਰੂ ਅਮਰਦਾਸ ਜੀ ਨੇ ਕੋਈ 'ਵਰ' ਦਿੱਤਾ ਹੀ ਸੀ। ਗੁਰੂ-ਘਰ 'ਤੇ ਆਏ ਕਸ਼ਟਾਂ ਵਿਚ ਭੀ ਗੁਰੂ

ਅਮਰਦਾਸ ਜੀ ਦਾ ਕੋਈ ਹੱਥ ਨਹੀਂ ਸੀ। ਕਸ਼ਟ ਹਰੇਕ ਰਾਹਬਰ ਉੱਤੇ ਆਉਂਦੇ ਰਹੇ। ਇੱਥੇ ਭੀ ਜਿਉਂ ਜਿਉਂ ਇਹ ਮੱਤ ਹਰਮਨ ਪਿਆਰਾ ਬਣਦਾ ਗਿਆ, ਤਿਉਂ ਤਿਉਂ ਸੁਆਰਥੀਆਂ ਵਲੋਂ ਵਿਰੋਧਤਾ ਖੜੀ ਹੁੰਦੀ ਗਈ। ਸੱਚ ਦੀ ਘਾਟੀ ਉੱਤੇ ਅੱਪੜਨ ਲਈ ਕੰਡਿਆਂ ਵਿਚੋਂ ਦੀ ਲੰਘ ਕੇ ਹੀ ਜਾਣਾ ਪੈਂਦਾ ਹੈ।

ਪਰ ਅਜੇ ਇਹ ਗੱਲ ਤਾਂ ਹੱਲ ਨਹੀਂ ਹੋਈ ਕਿ ਗੁਰਿਆਈ ਇਕੋ ਹੀ ਘਰ ਵਿਚ ਕਿਵੇਂ ਚੱਲ ਪਈ।

ਜਗਤ ਵਿਚ ਗੁਰੂ ਪੈਗ਼ੰਬਰ ਤਦੋਂ ਹੀ ਆਉਂਦਾ ਹੈ ਜਦੋਂ ਲੋਕ ਆਮ ਤੌਰ 'ਤੇ ਕੁਰਾਹੇ ਪਏ ਹੋਏ ਹੋਣ; ਆਤਮਕ, ਭਾਈਚਾਰਕ ਤੇ ਰਾਜਸੀ ਜੀਵਨ ਦਾ ਹਰੇਕ ਪਾਸਾ ਬਹੁਤ ਵਿਗੜ ਚੁਕਿਆ ਹੋਵੇ। ਗੁਰੂ ਆਉਂਦਾ ਹੈ ਲੋਕਾਂ ਨੂੰ ਜੀਵਨ ਦਾ ਸਹੀ ਰਸਤਾ ਦੱਸਣ ਲਈ, ਧਰਮ ਸਿਖਾਣ ਲਈ। ਕਦੇ ਕੋਈ ਗੁਰੂ ਪੈਗ਼ੰਬਰ, ਮਹਾਂ ਪੁਰਖ ਆਪਣੀ ਗੱਦੀ ਦਾ ਸਿਲਸਿਲਾ ਚਲਾਣ ਲਈ ਨਹੀਂ ਆਇਆ। ਹਾਂ, ਸਦੀਆਂ ਦੇ ਵਿਗੜੇ ਲੋਕਾਂ ਨੂੰ ਦੋ ਚਾਰ ਦਸ ਸਾਲ ਵਿਚ ਰਾਹੇ ਨਹੀਂ ਪਾਇਆ ਜਾ ਸਕਦਾ, ਕਿਉਂਕਿ ਨਿਰੇ ਨੁਕਸ ਦੱਸ ਦੇਣੇ ਕਾਫ਼ੀ ਨਹੀਂ ਹੁੰਦੇ, ਸੁਚੱਜੇ ਜੀਵਨ ਦੀ ਜਾਚ ਭੀ ਸਿਖਾਣੀ ਹੁੰਦੀ ਹੈ, ਤੇ ਉਹਦੇ ਵਾਸਤੇ ਕਾਫ਼ੀ ਸਮਾ ਪੂਰਨੇ ਪਾਣੇ ਪੈਂਦੇ ਹਨ। ਸੋ, ਕਿਸੇ ਪੈਗ਼ੰਬਰ ਨੇ ਬਾਰ੍ਹਾਂ ਸ਼ਾਗਿਰਦ ਇਸ ਕੰਮ ਲਈ ਤਿਆਰ ਕੀਤੇ, ਕਿਸੇ ਪੈਗ਼ੰਬਰ ਨੇ ਚਾਰ ਯਾਰ ਬਣਾਏ ਤੇ ਗੁਰੂ ਨਾਨਕ ਨੇ ਗੁਰੂ ਗੋਬਿੰਦ ਸਿੰਘ ਜੀ ਤਕ ਆਪਣੇ ਨੌਂ ਹੋਰ ਜਾ-ਨਸ਼ੀਨ ਚੁਣੇ। ਜਦੋਂ ਲੋੜ ਖ਼ਤਮ ਹੋ ਗਈ, ਜਦੋਂ ਆਮ ਲੋਕਾਂ ਦੀ ਸਮਝ-ਗੋਚਰੇ ਪੂਰਨੇ ਚੰਗੀ ਤਰ੍ਹਾਂ ਪੈ ਗਏ, ਤਾਂ ਇਹ ਸਿਲਸਿਲਾ ਖ਼ਤਮ ਕਰ ਦਿੱਤਾ ਗਿਆ। ਜੋ ਭੀ ਮਹਾਂ ਪੁਰਖ ਇਹ ਭਾਰੀ ਜ਼ਿੰਮੇਵਾਰੀ ਲੈ ਕੇ ਆਇਆ, ਉਸ ਨੂੰ ਖ਼ੁਦ ਭਾਰੀ ਲੋੜ ਸੀ ਕਿ ਉਹ ਕੋਈ ਐਸਾ ਬੰਦਾ ਜਾਂ ਬੰਦੇ ਪੈਦਾ ਕਰੇ ਜੋ ਉਸ ਦੇ ਪਾਏ ਪੂਰਨਿਆਂ ਉੱਤੇ ਆਪ ਤੁਰ ਕੇ ਲੋਕਾਂ ਨੂੰ ਭੀ ਤੋਰ ਸਕੇ। ਪਰ ਅਜਿਹਾ ਮਹਾਂ ਪੁਰਖ, ਜੋ ਜਗਤ ਲਈ ਚਾਨਣ-ਮੁਨਾਰਾ ਬਣ ਸਕੇ, ਸਦਾ ਤੋਂ ਹੀ ਕ੍ਰੋੜਾਂ ਵਿਚੋਂ ਕੋਈ ਵਿਰਲਾ ਹੁੰਦਾ ਆਇਆ ਹੈ:

**ਕੋਟਿ ਮਧੇ ਕੋਈ ਵਿਰਲਾ ਸੇਵਕੁ ਹੋਰ ਸਗਲੇ ਬਿਉਹਾਰੀ॥**

ਜਦੋਂ ਸਤਿਗੁਰੂ ਨਾਨਕ ਦੇਵ ਜੀ ਸੁਲਤਾਨਪੁਰ ਤੋਂ ਜਗਤ-ਉੱਧਾਰ ਲਈ ਤੁਰੇ ਸਨ, ਉਹਨਾਂ ਦੇ ਸਾਹਿਬਜ਼ਾਦੇ ਅਜੇ ਛੋਟੀ ਉਮਰ ਦੇ ਹੀ ਸਨ, ਉਹ ਅਜੇ ਆਪਣੇ ਪਿਤਾ ਦੀ ਬੇ-ਮਿਸਾਲ ਕੁਰਬਾਨੀ ਨੂੰ ਸਮਝਣ ਜੋਗੇ ਨਹੀਂ ਹੋਏ ਸਨ। ਉਹ ਸਫ਼ਰ ਤਿੰਨ 'ਉਦਾਸੀਆਂ' ਵਿਚ ਸੰਨ ੧੫੦੭ ਤੋਂ ੧੫੨੧ ਤਕ ਜਾਰੀ

ਰਿਹਾ, ਚੌਦਾਂ ਸਾਲ। ਇਤਨੇ ਚਿਰ ਤਕ ਸਾਹਿਬਜ਼ਾਦੇ ਸਿਆਣੇ ਹੋ ਚੁਕੇ ਸਨ ਤੇ ਜਿਵੇਂ ਮਾਤਾ ਪਿਤਾ ਆਦਿਕ ਹੋਰ ਸੰਬੰਧੀਆਂ ਨੂੰ ਇਹ ਭੁਲੇਖਾ ਬਣ ਚੁਕਿਆ ਹੋਇਆ ਸੀ ਕਿ (ਗੁਰੂ) ਨਾਨਕ ਫ਼ਕੀਰ ਹੋ ਗਿਆ ਹੈ, ਤਿਵੇਂ ਸਾਹਿਬਜ਼ਾਦਿਆਂ ਦੇ ਮਨ ਵਿਚ ਭੀ ਓਪਰੀ ਗੰਢ ਬੱਝ ਜਾਣੀ ਕੋਈ ਅਨੋਖੀ ਗੱਲ ਨਹੀਂ ਸੀ। ਇਸ ਉਮਰ ਦੀ ਬੱਝੀ ਹੋਈ ਗੰਢ ਦੇ ਕਾਰਨ ਉਹ ਆਪਣੇ ਪਿਤਾ ਨੂੰ ਵਧ ਤੋਂ ਵਧ ਇਕ ਚੰਗੇ ਪਿਤਾ ਦੇ ਰੂਪ ਵਿਚ ਹੀ ਵੇਖ ਸਕੇ। ਇਹ ਕੁਦਰਤੀ ਗੱਲ ਸੀ, ਇਸ ਵਿਚ ਉਹਨਾਂ ਦਾ ਕੋਈ ਦੋਸ਼ ਨਹੀਂ ਸੀ। ਬਾਬਾ ਲਹਿਣਾ ਜੀ ਬਾਹਰੋਂ ਆ ਕੇ ਉਹਨਾਂ ਪੂਰਨਿਆਂ ਉੱਤੇ ਤੁਰ ਸਕੇ, ਜਿਨ੍ਹਾਂ 'ਤੇ ਗੁਰੂ ਨਾਨਕ ਦੇਵ ਜੀ ਨੇ ਤੋਰਨ ਦੀ ਕੋਸ਼ਸ਼ ਕੀਤੀ। ਪਰ ਸਾਹਿਬਜ਼ਾਦੇ ਉਸ ਨਿਸ਼ਾਨੇ 'ਤੇ ਨਾ ਅੱਪੜ ਸਕੇ, ਕਿਉਂਕਿ ਪਹਿਲਾਂ ਹੀ ਅਟਕ ਪੈ ਚੁਕੀ ਹੋਈ ਸੀ। ਇਸ ਦਾ ਭਾਵ ਇਹ ਨਹੀਂ ਕਿ ਬਾਬਾ ਸਿਰੀ ਚੰਦ ਜੀ ਕੋਈ ਸਾਧਾਰਨ ਜਿਹੇ ਮਨੁੱਖ ਸਨ। ਉਹ ਬੜੇ ਬੰਦਗੀ ਵਾਲੇ ਮਹਾਤਮਾ ਸਨ, ਪਰ ਜਿਸ ਦਰਜੇ 'ਤੇ ਸਤਿਗੁਰੂ ਜੀ ਉਹਨਾਂ ਨੂੰ ਲੈ ਜਾਣ ਦੀ ਕੋਸ਼ਸ਼ ਕਰਦੇ ਰਹੇ, ਉੱਥੇ ਉਹ ਪਹਿਲੀ ਬਣੀ ਵਿੱਥ ਦੇ ਕਾਰਨ ਨਾ ਪਹੁੰਚ ਸਕੇ।

ਬਾਬਾ ਲਹਿਣਾ ਜੀ ੨੯ ਸਾਲ ਦੀ ਉਮਰ ਵਿਚ ਗੁਰੂ ਨਾਨਕ ਸਾਹਿਬ ਦੀ ਸ਼ਰਨ ਆਏ, ਇਸ ਤੋਂ ਪਹਿਲਾਂ ਇਹ ਦੇਵੀ-ਪੂਜ ਸਨ। ਇਹਨਾਂ ਦੇ ਘਰ ਦੋਵੇਂ ਪੁੱਤਰ ਭੀ ਪੈਦਾ ਹੋ ਚੁਕੇ ਸਨ। ਸੱਤ ਸਾਲ ਇਹ ਕਰਤਾਰਪੁਰ ਗੁਰੂ ਨਾਨਕ ਦੇਵ ਜੀ ਪਾਸ ਰਹੇ। ਇਸ ਤਰ੍ਹਾਂ ਇਹ ਭੀ ਆਪਣੇ ਪੁੱਤਰਾਂ ਨੂੰ ਸ਼ੁਰੂ ਤੋਂ ਪੂਰੀ ਨਿਗਰਾਨੀ ਰਖ ਕੇ ਗੁਰੂ-ਘਰ ਦੀ ਸਿੱਖਿਆ 'ਤੇ ਨਾ ਤੋਰ ਸਕੇ। ਗੁਰੂ ਅੰਗਦ ਸਾਹਿਬ ਦੇ ਸਾਹਿਬਜ਼ਾਦਿਆਂ ਅਗੇ ਭੀ ਉਹੀ ਰੋਕ ਪਈ ਰਹੀ ਜੋ ਗੁਰੂ ਨਾਨਕ ਸਾਹਿਬ ਦੇ ਸਾਹਿਬਜ਼ਾਦਿਆਂ ਦੇ ਰਾਹ ਵਿਚ ਸੀ।

(ਗੁਰੂ) ਅਮਰਦਾਸ ਜੀ ੬੨ ਸਾਲ ਦੀ ਉਮਰ ਵਿਚ ਗੁਰੂ ਅੰਗਦ ਸਾਹਿਬ ਪਾਸ ਆਏ, ਜਿਸ ਤੋਂ ਪਹਿਲਾਂ ੧੯ ਸਾਲ ਇਹ ਹਰ ਸਾਲ ਤੀਰਥਾਂ 'ਤੇ ਜਾਂਦੇ ਰਹੇ। ਇਸ ਵਕਤ ਤਕ ਇਹ ਪੁੱਤਰਾਂ ਧੀਆਂ ਵਾਲੇ ਭੀ ਹੋ ਚੁਕੇ ਸਨ, ਤੇ ਉਹ ਪੁੱਤਰ ਭੀ ਸਿਆਣੀ ਉਮਰ ਦੇ ਸਨ। ਆਪਣਾ ਪਿੰਡ ਬਾਸਰਕੇ ਛੱਡ ਕੇ ਇਹ ਤਕਰੀਬਨ ੧੧ ਸਾਲ ਗੁਰੂ ਅੰਗਦ ਸਾਹਿਬ ਦੀ ਸੇਵਾ ਵਿਚ ਰਹੇ। ਇਸ ਤਰ੍ਹਾਂ ਇਹਨਾਂ ਦੇ ਪੁੱਤਰਾਂ ਉੱਤੇ ਭੀ ਗੁਰਮਤਿ ਤੋਂ ਲਾਂਭ ਦੀ ਰੰਙਣ ਚੜ੍ਹੀ ਰਹੀ। ਤਕਰੀਬਨ ੭੨ ਸਾਲ ਦੀ ਉਮਰ ਵਿਚ ਇਹ ਗੁਰੂ ਬਣੇ, ਹੋਰ ਸਿੱਖਾਂ ਦੇ ਨਾਲ ਨਾਲ ਆਪਣੇ ਬੱਚਿਆਂ ਨੂੰ ਭੀ ਆਦਰਸ਼ਕ ਸਿਖ ਬਣਾਣ ਦੀ ਕੋਸ਼ਸ਼ ਕੀਤੀ ਹੋਵੇਗੀ, ਪਰ ਇਹ ਜ਼ਰੂਰੀ ਨਹੀਂ ਕਿ ਹਰੇਕ ਹਿਰਦੇ ਵਿਚ ਇਕੋ ਜਿਹੀ ਚੋਟ ਵਜ

ਸਕੇ। ਤੀਰਥ-ਜਾਤ੍ਰਾ ਵਾਲੇ ਪੁਰਾਣੇ ਸੰਸਕਾਰ ਇਹਨਾਂ ਦੇ ਸਾਹਿਬਜ਼ਾਦਿਆਂ ਦੇ ਰਾਹ ਵਿਚ ਭੀ ਰੋਕ ਪਾਈ ਗਏ।

ਸਭ ਤੋਂ ਪਹਿਲਾਂ ਸਤਿਗੁਰੂ ਗੁਰੂ ਰਾਮਦਾਸ ਜੀ ਹੀ ਸਨ ਜਿਨ੍ਹਾਂ ਦੇ ਬੱਚੇ ਜੰਮਦੇ ਹੀ ਗੁਰਮਤਿ ਦੀ ਗੁੜ੍ਹਤੀ ਲੈ ਕੇ ਗੁਰਮਤਿ ਦੀ ਖ਼ੁਰਾਕ ਨਾਲ ਪਲੇ। ਪਰ ਇਹ ਜ਼ਰੂਰੀ ਨਹੀਂ ਕਿ ਹਰੇਕ ਬੱਚੇ ਉੱਤੇ ਇਕੋ ਜਿਹਾ ਅਸਰ ਪਏ। ਜਮਾਤ ਵਿਚ ਜਿਹੜਾ ਵਿਦਿਆਰਥੀ ਆਪਣੇ ਉਸਤਾਦ ਦੇ ਦਿੱਤੇ ਸਬਕ ਨੂੰ ਬਾਕੀ ਮੁੰਡਿਆਂ ਨਾਲੋਂ ਛੇਤੀ ਸਮਝਦਾ ਜਾਪੇ, ਉਸਤਾਦ ਦੇ ਦਿਲ ਵਿਚ ਭੀ ਉਸ ਵਿਦਿਆਰਥੀ ਵਾਸਤੇ ਖਿੱਚ ਪੈਦਾ ਹੋ ਜਾਂਦੀ ਹੈ। ਇਸ ਤਰ੍ਹਾਂ ਦੋ-ਵੱਲੀ ਦਾ ਸ਼ੌਕ ਤੇ ਖਿੱਚ ਰਲ ਕੇ ਉਸ ਵਿਦਿਆਰਥੀ ਨੂੰ ਬਾਕੀ ਸਾਰੀ ਜਮਾਤ ਨਾਲੋਂ ਦੂਰ ਉੱਚਾ ਲੈ ਜਾਂਦੇ ਹਨ। ਬੱਸ! ਇਹੀ ਹਾਲ ਗੁਰੂ-ਘਰ ਵਿਚ ਹੁੰਦਾ ਗਿਆ। ਸਾਧਾਰਨ ਤੌਰ 'ਤੇ ਹੀ ਘਰ ਵਿਚ-ਦੀ ਨਿਗਰਾਨੀ ਤੇ ਪਰਵਰਿਸ਼ ਦਾ ਸਦਕਾ, ਘਰ ਵਿਚੋਂ ਹੀ ਅਜਿਹਾ ਮਹਾਂ ਪੁਰਖ ਉਸ ਉੱਚੇ ਨਿਸ਼ਾਨੇ 'ਤੇ ਅੱਪੜਦਾ ਗਿਆ ਜਿੱਥੇ ਅੱਪੜ ਕੇ ਉਹ ਦੂਜਿਆਂ ਲਈ ਚਾਨਣ-ਮੁਨਾਰਾ ਬਣ ਸਕੇ। ਜਦੋਂ ਚਮਕੌਰ ਸਾਹਿਬ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਵੇਖਿਆ ਕਿ ਹੁਣ 'ਖ਼ਾਲਸਾ ਪੰਥ' ਵਿਚ ਸਮੁਚੇ ਤੌਰ 'ਤੇ ਉਹ ਉੱਨਤੀ ਆ ਚੁਕੀ ਹੈ ਜਿਸ ਦੀ ਖ਼ਾਤਰ ਕਿਸੇ ਇਕ ਦੇ ਸਿਰ 'ਤੇ ਜ਼ਿੰਮੇਵਾਰੀ ਪਾਈ ਜਾਂਦੀ ਸੀ, ਤਾਂ ਉਹਨਾਂ ਨੇ ਇਹ ਜ਼ਿੰਮੇਵਾਰੀ ਸਮੁਚੇ ਪੰਥ ਉਤੇ ਪਾ ਦਿੱਤੀ।

ਇਸ ਸਾਰੀ ਵਿਚਾਰ ਵਿਚ ਅਸਾਂ ਵੇਖ ਲਿਆ ਹੈ ਕਿ ਕਿਸੇ ਭੀ ਗੁਰ-ਵਿਅਕਤੀ ਨੇ 'ਗੁਰਤਾ' ਦੀ ਜ਼ਿੰਮੇਵਾਰੀ ਦੇਣ ਲਗਿਆਂ ਕਿਸੇ ਭੀ ਲਿਹਾਜ਼ ਵਿਚ ਆ ਕੇ ਗੁਰੂ ਨਾਨਕ ਦੇਵ ਜੀ ਦੀ ਚਲਾਈ ਮਰਯਾਦਾ ਦਾ ਕੋਈ ਉਲੰਘਣ ਨਹੀਂ ਕੀਤਾ। ਗੁਰੂ ਅਮਰਦਾਸ ਜੀ ਨੇ ਬੀਬੀ ਭਾਨੀ ਜੀ ਨੂੰ ਗੁਰਿਆਈ ਬਾਰੇ ਕੋਈ 'ਵਰ' ਨਹੀਂ ਦਿੱਤਾ ਸੀ, ਉਹਨਾਂ ਨਿਰੋਲ ਤੌਰ 'ਤੇ ਉਹੀ ਕੁਝ ਕੀਤਾ ਜੋ ਪਹਿਲੇ ਗੁਰੂ ਕਰਦੇ ਆਏ ਸਨ।

# ਲਫ਼ਜ਼ 'ਮਹਲਾ' ਨੂੰ ਕਿਵੇਂ ਪੜ੍ਹਨਾ ਹੈ ?
# ਅਤੇ
# ਇਸ ਦਾ ਅਰਥ ਕੀ ਹੈ ?

ਸੰਨ ੧੯੦੯ ਦਾ ਜ਼ਿਕਰ ਹੈ। ਦਸਵੀਂ ਜਮਾਤ ਪਾਸ ਕਰ ਕੇ ਤੇ ਅਗਾਂਹ ਕਾਲਜ ਵਿਚ ਪੜ੍ਹਨ ਦੀ ਹਿੰਮਤ ਨਾ ਹੋਣ ਕਰਕੇ, ਮੈਂ ਸਤੰਬਰ ਦੇ ਮਹੀਨੇ ਖ਼ਾਲਸਾ ਮਿਡਲ ਸਕੂਲ ਸਾਂਗਲੇ ਵਿਚ ਮਾਸਟਰ ਲੱਗ ਗਿਆ। ਮੈਨੂੰ ਸਿਖ ਬਣਿਆਂ ਅਜੇ ਢਾਈ ਤਿੰਨ ਸਾਲ ਹੀ ਹੋਏ ਸਨ। ਢੋਲਕੀ ਛੈਣਿਆਂ ਨਾਲ ਸ਼ਬਦ ਪੜ੍ਹਨ ਦਾ ਕਾਫ਼ੀ ਸ਼ੌਕ ਸੀ, ਇਸ ਵਾਸਤੇ ਸਕੂਲ ਦੇ ਇਕ 'ਨਾਮਧਾਰੀ' ਮਾਸਟਰ ਨੱਥਾ ਸਿੰਘ ਜੀ ਨਾਲ ਮੇਰਾ ਖ਼ਾਸ ਪਿਆਰ ਬਣ ਗਿਆ। ਸਾਂਗਲੇ ਤੋਂ ਨੇੜੇ-ਤੇੜੇ ਜਿਥੇ ਕਿਤੇ ਕੋਈ ਛੋਟਾ-ਮੋਟਾ ਸਮਾਗਮ ਹੁੰਦਾ ਸੀ, ਅਸੀ 'ਹੱਲੇ' ਦੇ ਸ਼ਬਦ ਪੜ੍ਹਨ ਜਾਂ ਸੁਣਨ ਲਈ ਜਾ ਅੱਪੜਦੇ ਸਾਂ। ਗੁਰੂ ਗੋਬਿੰਦ ਸਿੰਘ ਜੀ ਦੇ ਜਨਮ-ਦਿਨ 'ਤੇ ਸਾਂਗਲਾ-ਨਿਵਾਸੀਆਂ ਨੇ ਨਗਰ-ਕੀਰਤਨ ਕੀਤਾ, ਡਸਕਾ ਜ਼ਿਲਾ ਸਿਆਲਕੋਟ ਦੇ ਇਕ ਪਰਸਿੱਧ ਨਾਮਧਾਰੀ 'ਸ਼ਬਦੀ' ਸੱਜਣ ਭਾਈ ਗਿਆਨ ਸਿੰਘ ਜੀ ਭੀ ਆਏ ਹੋਏ ਸਨ। ਮੇਰੇ ਮਿੱਤਰ ਮਾਸਟਰ ਨੱਥਾ ਸਿੰਘ ਨੇ ਮੇਰੀ ਉਹਨਾਂ ਨਾਲ ਚੰਗੀ ਪਿਆਰ-ਭਰੀ ਜਾਣ-ਪਛਾਣ ਕਰਾ ਦਿੱਤੀ। ਨਗਰ-ਕੀਰਤਨ ਵਿਚ ਉਹਨਾਂ ਪਾਸੋਂ 'ਹੱਲੇ' ਦੇ ਸ਼ਬਦ ਸੁਣ ਕੇ ਮੈਂ ਇਕ ਅਚਰਜ ਮਸਤੀ ਅਨੁਭਵ ਕੀਤੀ। ਜ਼ਿਆਦਾ-ਤਰ ਉਹ ਭਗਤ-ਬਾਣੀ ਵਿਚੋਂ ਸ਼ਬਦ ਪੜ੍ਹਦੇ ਸਨ, ਕਈ ਲਫ਼ਜ਼ਾਂ ਤੇ ਕਈ ਤੁਕਾਂ ਦੇ ਕਈ ਕਈ ਅਰਥ ਕਰਦੇ ਸਨ, ਜੋ ਮੈਨੂੰ ਬੜੇ ਹੀ ਸੁਆਦਲੇ ਲਗੇ ਤੇ ਭਾਈ ਗਿਆਨ ਸਿੰਘ ਜੀ ਮੈਨੂੰ ਬੜੇ ਹੀ ਵਿਦਵਾਨ ਜਾਪੇ।

ਮੈਂ ਭੀ ਪੰਡਿਤ ਤਾਰਾ ਸਿੰਘ ਜੀ ਅਤੇ ਭਾਈ ਭਗਵਾਨ ਸਿੰਘ ਜੀ ਦੇ ਲਿਖੇ ਹੋਏ ਭਗਤ-ਬਾਣੀ ਦੇ ਟੀਕੇ ਖ਼ਰੀਦ ਲਏ, ਕਿਉਂਕਿ ਇਹਨਾਂ ਟੀਕਿਆਂ ਵਿਚ ਇਕ ਇਕ ਸ਼ਬਦ ਦੇ ਕਈ ਕਈ ਅਰਥ ਕੀਤੇ ਹੋਏ ਹਨ। ਅਜਿਹੇ ਬਹੁ-ਅਰਥਕ ਸ਼ਬਦ ਯਾਦ ਕਰਨ ਤੇ ਦੀਵਾਨਾਂ ਵਿਚ ਪੜ੍ਹਨ ਦਾ ਮੈਨੂੰ ਖ਼ਾਸ ਸ਼ੌਕ ਬਣ ਗਿਆ।

ਸਾਂਗਲੇ ਦਾ ਸਕੂਲ ਮੈਂ ਅਪ੍ਰੈਲ ੧੯੧੦ ਵਿਚ ਛੱਡ ਆਇਆ। ਇਸ ਤੋਂ ਪਿਛੋਂ ਸਤੰਬਰ ੧੯੧੦ ਤੋਂ ਸਤੰਬਰ ੧੯੧੧ ਤਕ ਜ਼ਿਲਾ ਸਿਆਲਕੋਟ ਦੇ ਡਾਕ-ਮਹਿਕਮੇ ਵਿਚ ਨੌਕਰੀ ਕਰ ਕੇ ਮੈਂ ਦਿਆਲ ਸਿੰਘ ਕਾਲਜ ਲਾਹੌਰ ਵਿਚ ਐਫ਼.ਏ. ਵਿਚ ਜਾ ਦਾਖ਼ਲ ਹੋਇਆ।

ਜੁਲਾਈ-ਅਗਸਤ ੧੯੧੩ ਦੇ ਦਿਨ ਸਨ। ਐਫ਼.ਏ. ਦਾ ਇਮਤਿਹਾਨ ਮੈਂ ਦੇ ਚੁਕਾ ਸਾਂ, ਕਾਲਜ ਗਰਮੀਆਂ ਦੀਆਂ ਛੁਟੀਆਂ ਕਰਕੇ ਬੰਦ ਸਨ। ਮੈਂ ਆਪਣੇ ਘਰ ਆਇਆ ਹੋਇਆ ਸਾਂ। ਪਿੰਡ ਤੋਂ ਪੌਣੇ ਕੁ ਮੀਲ ਦੀ ਵਿੱਥ 'ਤੇ ਤਹਿਸੀਲ ਰਈਏ ਇਕ ਛੋਟਾ ਜਿਹਾ ਸੋਹਣਾ ਗੁਰਦੁਆਰਾ ਸੀ। ਮੈਂ ਤਕਰੀਬਨ ਹਰ ਰੋਜ਼ ਉੱਥੇ ਘੰਟਾ ਦੋ ਘੰਟੇ ਜਾ ਬੈਠਿਆ ਕਰਦਾ ਸਾਂ। ਇਕ ਦਿਨ ਗੁਰਦੁਆਰੇ ਵਿਚ ਇਕ ਜੰਞ ਆ ਉਤਰੀ, ਉਹ ਸੱਜਣ ਦੁਪਹਿਰ ਕੱਟਣ ਲਈ ਠਹਿਰ ਗਏ। ਮੈਂ ਆਪਣੇ ਰੋਜ਼ਾਨਾ ਸੁਭਾਵ ਅਨੁਸਾਰ ਕੁਝ ਚਿਰ ਪਾਠ ਕਰ ਕੇ ਕਮਰੇ ਵਿਚ ਇਕ ਪਾਸੇ ਬੈਠ ਗਿਆ। ਉਹ ਜੰਞ ਹਿੰਦੂ ਸੱਜਣਾਂ ਦੀ ਸੀ। ਉਹਨਾਂ ਵਿਚੋਂ ਇਕ ਨੌਜਵਾਨ ਉੱਠ ਕੇ ਮੇਰੇ ਪਾਸ ਆ ਬੈਠਾ। ਉਸ ਦੀਆਂ ਗੱਲਾਂ ਤੋਂ ਮੈਂ ਸਮਝਿਆ ਕਿ ਉਹ ਸੱਜਣ ਪ੍ਰਚਾਰਕ ਸੀ ਅਤੇ ਆਰੀਆ ਸਮਾਜੀ ਸੀ। ਮੈਨੂੰ ਆਖਣ ਲੱਗਾ—ਜੇ ਮੈਂ ਤੁਹਾਨੂੰ ਤੁਹਾਡੇ ਪਿਉ ਦਾ ਨਾਂ ਪੁੱਛਾਂ, ਤੁਸੀ ਅੱਗੋਂ ਕਈ ਨਾਂ ਦੱਸੀ ਜਾਓ ਤੇ ਆਖੀ ਜਾਓ ਕਿ ਮੇਰੇ ਪਿਉ ਦਾ ਨਾਂ ਫਲਾਣਾ ਹੈ ਜਾਂ ਅਮੁਕਾ ਹੈ ਜਾਂ....ਜਾਂ....., ਤਾਂ ਇਸ ਤੋਂ ਮੈਂ ਕੀ ਅੰਦਾਜ਼ਾ ਲਾਵਾਂਗਾ ? ਕੀ ਮੇਰਾ ਇਹ ਅੰਦਾਜ਼ਾ ਠੀਕ ਨਾ ਹੋਵੇਗਾ ਕਿ ਤੁਹਾਨੂੰ ਆਪਣੇ ਮਾਂ ਪਿਉ ਦਾ ਨਾਂ ਨਹੀਂ ਆਉਂਦਾ ? ਲਗਦੇ ਹੱਥ ਉਹ ਸੱਜਣ ਫਿਰ ਬੋਲਿਆ—ਤੁਸੀ ਲੋਕ ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ ਦੇ ਕਈ ਕਈ ਅਰਥ ਕਰਦੇ ਹੋ ਤੇ ਇਸ ਵਿਚ ਆਪਣੀ ਵਿਦਵਤਾ ਸਮਝਦੇ ਹੋ। ਕੀ ਇਹ ਵਿੱਦਿਆ ਹੈ ਜਾਂ ਜਹਾਲਤ ? ਤੁਸੀ ਲੋਕ ਫ਼ਖ਼ਰ ਕਰਦੇ ਹੋ ਕਿ ਗੁਰੂ ਸਾਹਿਬ ਨੇ ਤੁਹਾਨੂੰ ਤੁਹਾਡੀ ਆਪਣੀ ਬੋਲੀ ਵਿਚ ਜੀਵਨ ਦਾ ਸੁਨੇਹਾ ਦਿੱਤਾ ਹੈ, ਪਰ ਜਦੋਂ ਤੁਸੀ ਇਸ ਆਪਣੀ ਹੀ ਬੋਲੀ ਵਿਚ-ਦੇ ਸ਼ਬਦਾਂ ਦੇ ਅਰਥ ਕਰਨ ਲੱਗੇ ਕਈ ਵਾਰ 'ਜਾਂ, ਜਾਂ' ਕਰਦੇ ਹੋ, ਕੀ ਇਹ ਫ਼ਖ਼ਰ ਦੀ ਗੱਲ ਹੈ ਜਾਂ ਸ਼ਰਮ ਦੀ ? ਉਹਨੀਂ ਦਿਨੀਂ ਸ਼ਬਦਾਂ ਦੇ ਕਈ ਕਈ ਅਰਥ ਕਰਨ ਦਾ ਸਾਡੇ ਸਮਾਗਮਾਂ ਵਿਚ ਆਮ ਰਿਵਾਜ ਸੀ। ਉਸ ਪ੍ਰਚਾਰਕ ਵੀਰ ਨੇ ਸਿਖ ਦੀਵਾਨਾਂ ਵਿਚ ਕਈ ਵਾਰੀ ਸੁਣੇ ਹੋਣਗੇ।

ਬੱਸ ! ਮੇਰਾ ਉਹ ਪਹਿਲਾ ਨਸ਼ਾ ਦੂਰ ਹੋ ਗਿਆ। ਉਸ ਸੱਜਣ ਦੇ ਲਫ਼ਜ਼ ਉਸ ਵੇਲੇ ਭਾਵੇਂ ਮੈਨੂੰ ਖਰ੍ਹਵੇ ਲੱਗੇ, ਪਰ ਉਹ ਮੇਰੇ ਦਿਲ ਵਿਚ ਤੀਰ ਵਾਂਗ ਵਿੱਝ

ਗਏ। ਮੈਨੂੰ ਸਮਝ ਆ ਗਈ ਕਿ 'ਜਾਂ ਜਾਂ, ਅਥਵਾ, ਵਾ' ਆਖਣ ਦਾ ਅਸਲ ਮਤਲਬ ਇਹ ਹੈ ਕਿ ਅਜਿਹੇ ਬਹੁ-ਅਰਥਕੀ ਨੂੰ ਆਪ ਹੀ ਕਿਸੇ ਅਰਥ ਉੱਤੇ ਪੂਰਾ ਪੂਰਾ ਯਕੀਨ ਨਹੀਂ ਹੁੰਦਾ। ਸੋ, ਮੈਂ ਉਹ ਚੁੰਚ-ਗਿਆਨਤਾ ਛੱਡ ਦਿੱਤੀ।

ਰੋਜ਼ਾਨਾ ਸਤਸੰਗ ਵਿਚ ਹਾਜ਼ਰ ਹੋਣ ਦਾ ਮੌਕਾ ਮੈਨੂੰ ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲੇ ੧੯੧੭ ਵਿਚ ਆਉਣ 'ਤੇ ਮਿਲਿਆ, ਜਿੱਥੇ ਕਈ ਵਿਦਵਾਨਾਂ ਦੇ ਮੂੰਹੋਂ ਬਾਣੀ ਤੇ ਬਾਣੀ ਦੇ ਅਰਥ ਸੁਣਨ ਦਾ ਭੀ ਅਵਸਰ ਮਿਲਦਾ ਸੀ। ਸਿਰਲੇਖ ਦੇ ਲਫ਼ਜ਼ 'ਮਹਲਾ' ਦਾ ਉੱਚਾਰਨ ਤਾਂ ਭਲਾ ਆਮ ਤੌਰ 'ਤੇ 'ਮਹੱਲਾ' ਹੀ ਸੁਣਨ ਵਿਚ ਆਉਂਦਾ ਸੀ, ਪਰ ਅਗਲੇ ਅੰਕ ੧, ੨, ੩, ੪, ੫, ੯ ਦਾ ਉੱਚਾਰਨ ਕਿਤੇ ਕੋਈ ਸੱਜਣ ਇਕ, ਦੋ, ਤਿੰਨ, ਚਾਰ, ਪੰਜ, ਨੌਂ ਕਰਦਾ ਸੀ, ਤੇ ਕਿਤੇ 'ਪਹਿਲਾ, ਦੂਜਾ, ਤੀਜਾ, ਚੌਥਾ, ਪੰਜਵਾਂ, ਨਾਵਾਂ' ਸੁਣੀਦਾ ਸੀ। ਅਰਦਾਸ ਕਰਨ ਵੇਲੇ ਕੋਈ ਸੱਜਣ ਸ਼ੁਰੂ ਵਿਚ ਲਫ਼ਜ਼ 'ਪਾਤਿਸ਼ਾਹੀ ਦਸ' ਆਖਦਾ ਸੀ ਤੇ ਕੋਈ 'ਪਾਤਿਸ਼ਾਹੀ ਦਸਵੀਂ'। ਅਜਬ ਗੜ-ਬੜ ਵੇਖੀ। ਉਸ ਆਰੀਆ-ਸਮਾਜੀ ਵੀਰ ਨੇ ਤਾਂ ਕਿਸੇ ਕਿਸੇ ਮੁਸ਼ਕਲ ਸ਼ਬਦ ਦੇ ਕਈ ਕਈ ਅਰਥ ਕਰਨ ਕਰਕੇ ਇਹ ਮਿਹਣਾ ਮਾਰਿਆ ਸੀ, ਪਰ ਗੁਰੂ ਗ੍ਰੰਥ ਸਾਹਿਬ ਨੂੰ ਨਿਰਾ ਪੜ੍ਹਨ ਸੁਣਨ ਬਾਰੇ ਭੀ ਸਾਡੀ ਲਾ-ਪਰਵਾਹੀ ਕਮਾਲ ਦਰਜੇ 'ਤੇ ਅੱਪੜੀ ਹੋਈ ਸੀ। ਜੋ ਹਿੰਦਸੇ ਸ਼ਬਦਾਂ ਦੇ ਸਿਰਲੇਖ ਵਿਚ, ਇਕ ਦੋ ਵਾਰੀ ਨਹੀਂ, ਹਜ਼ਾਰਾਂ ਵਾਰੀ ਆਏ ਹਨ; ਸਾਨੂੰ ਇਹਨਾਂ ਦੇ ਸਹੀ ਪੜ੍ਹਨ ਦੀ ਜਾਚ ਸਿੱਖਣ ਦਾ ਭੀ ਘੱਟ ਹੀ ਖ਼ਿਆਲ ਆ ਰਿਹਾ ਸੀ। ਇਕ ਹੋਰ ਭੀ ਅਜਬ ਗੱਲ ਵੇਖੀ। ਕਈ ਸੱਜਣ 'ਸੁਖਮਨੀ' ਦਾ ਪਾਠ ਕਰਨ ਵੇਲੇ ਅਸ਼ਟਪਦੀ ਦੇ ਮੁੱਕਣ 'ਤੇ 'ਅੱਠ ਇਕ', 'ਅੱਠ ਦੋ', 'ਅੱਠ ਤਿੰਨ', 'ਅੱਠ ਚਾਰ', 'ਅੱਠ ਪੰਜ' ਆਦਿਕ ਹਿੰਦਸੇ ਅਖ਼ੀਰ 'ਅੱਠ ਚੱਵੀ' ਤਕ ਪੜ੍ਹਦੇ ਹਨ। ਪਰ ਇਹ ਹਿੰਦਸੇ ਤਾਂ ਸਾਰੇ ਹੀ ਗੁਰੂ ਗ੍ਰੰਥ ਸਾਹਿਬ ਵਿਚ ਹਰੇਕ ਸ਼ਬਦ ਦੇ ਨਾਲ ਹਨ, ਹੋਰ ਥਾਈਂ ਕਿਤੇ ਨਹੀਂ ਪੜ੍ਹਦੇ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਸਿਰਲੇਖ ਦੇ ਲਫ਼ਜ਼ 'ਮਹਲਾ' ਅਤੇ ਇਸ ਨਾਲ ਵਰਤੇ ਹੋਏ ਅੰਕ '੧, ੨, ੩, ੪' ਆਦਿਕ ਦੇ ਸਹੀ ਜਾਂ ਗ਼ਲਤ ਪਾਠ ਨਾਲ 'ਸਿੱਖੀ ਆਚਰਨ' ਦਾ ਕੋਈ ਸੰਬੰਧ ਨਹੀਂ, ਪਰ ਇਸ ਵਿਚ ਭੀ ਕੋਈ ਸ਼ੱਕ ਨਹੀਂ ਕਿ ਇਸ ਪਾਸੇ ਵਲੋਂ ਸਾਡੀ ਅਨ-ਗਹਿਲੀ ਸਾਨੂੰ ਹੋਰ ਧਰਮਾਂ ਵਾਲਿਆਂ ਦੀਆਂ ਨਜ਼ਰਾਂ ਵਿਚ ਹਾਸੋ-ਹੀਣਾ ਬਣਾ ਰਹੀ ਹੈ। ਨਿਰ੍ਹਾ ਇਹੀ ਨਹੀਂ, ਇਹਨਾਂ ਅੰਕਾਂ ਦੇ ਗ਼ਲਤ ਪਾਠ ਨੇ ਸਾਡੇ ਅੰਦਰ 'ਸਿਖ-ਧਰਮ' ਬਾਰੇ ਭੀ ਐਸੇ ਭੁਲੇਖੇ ਪੈਦਾ ਕਰ ਦਿੱਤੇ ਹਨ ਕਿ ਕਈ ਥਾਈਂ ਸਤਸੰਗ ਦੀ ਸਮਾਪਤੀ ਤੇ ਬੇ-ਰਸੀ ਵੇਖਣ

ਵਿਚ ਆਈ ਹੈ। ੧੯੨੪ ਦਾ ਜ਼ਿਕਰ ਹੈ। ਉਸ ਸਾਲ 'ਨਾਮਧਾਰੀ' ਸੱਜਣਾਂ ਨੇ 'ਹੋਲਾ' ਅੰਮ੍ਰਿਤਸਰ ਵਿਚ ਮਨਾਇਆ। 'ਅਕਾਲੀ ਲਹਿਰ' ਜ਼ੋਰਾਂ 'ਤੇ ਸੀ। 'ਜੈਤੋ ਦਾ ਮੋਰਚਾ' ਲੱਗਾ ਹੋਇਆ ਸੀ। ਵਿਰੋਧੀਆਂ ਵਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਹਾਰ ਵਿਖਾਣ ਲਈ ਹਰ ਕਿਸਮ ਦੀ ਕੋਸ਼ਸ਼ ਕੀਤੀ ਜਾ ਰਹੀ ਸੀ। 'ਹੋਲਾ' ਮਨਾਣ ਲਈ ਨਾਮਧਾਰੀ ਦਲ ਸ਼ਹਿਰੋਂ ਬਾਹਰ ਪਹਾੜ ਪਾਸੇ ਸ਼ਰਾਬ ਦੇ ਕਾਰਖ਼ਾਨੇ ਪਾਸ ਆ ਇਕੱਠਾ ਹੋਇਆ। ਪਹਿਲੇ ਦਿਨ ਜਲੂਸ ਕੱਢ ਕੇ ਸ੍ਰੀ ਹਰਿਮੰਦਰ ਸਾਹਿਬ ਜਾਣ ਦਾ ਪ੍ਰੋਗਰਾਮ ਸੀ। ਸਾਰੇ ਸ਼ਹਿਰ ਵਿਚ ਇਹ ਦੰਦ-ਕਥਾ ਚੱਲ ਪਈ ਕਿ ਨਾਮਧਾਰੀਆਂ ਨੇ 'ਚੌਦ੍ਹਾਂ ਗੁਰੂਆਂ ਦੀ ਅਰਦਾਸ' ਕਰਨੀ ਹੈ। ਦੂਜੇ ਪਾਸੇ ਅਕਾਲੀ ਤੇ ਸ਼ਹਿਰ ਦੇ ਹੋਰ ਸਿਖ ਇਸ ਗੱਲ 'ਤੇ ਜ਼ੋਰ ਦੇ ਰਹੇ ਸਨ ਕਿ ਸ੍ਰੀ ਹਰਿਮੰਦਰ ਸਾਹਿਬ ਵਿਚ 'ਦਸਾਂ ਪਾਤਿਸ਼ਾਹੀਆਂ ਦੀ ਹੀ ਅਰਦਾਸ' ਹੋਵੇਗੀ। ਦੋਵੇਂ ਧੜੇ ਤਣ ਖਲੋਤੇ, ਫ਼ਸਾਦ ਦਾ ਖ਼ਤਰਾ ਬਣ ਗਿਆ; ਇਕੋ ਹੀ ਸਤਿਗੁਰੂ ਦੇ ਸਿਖ ਆਪਣੀ ਨਾ-ਵਾਕਫ਼ੀਅਤ ਦਾ ਨਿਰਣਾ ਡਾਂਗ-ਸੋਟੇ ਦੀ ਰਾਹੀਂ ਕਰਨ ਨੂੰ ਤਿਆਰ ਹੋ ਪਏ। ਉਹਨੀਂ ਦਿਨੀਂ ਮੈਂ ਭੀ ਅੰਮ੍ਰਿਤਸਰ ਹੀ ਸਾਂ, ਬੀਮਾਰ ਹੋ ਜਾਣ ਕਰਕੇ ਸ਼੍ਰੋਮਣੀ ਕਮੇਟੀ ਦੇ ਪਹਿਲੇ ਜਥੇ ਵਿਚੋਂ ਜ਼ਮਾਨਤ 'ਤੇ ਆਇਆ ਸਾਂ। ਨਾਮਧਾਰੀ ਜਥਿਆਂ ਪਾਸੋਂ 'ਹੱਲੇ' ਦੇ ਸ਼ਬਦ ਸੁਣਨ ਦਾ ਮੈਨੂੰ ਖ਼ਾਸ ਸ਼ੌਕ ਸੀ। ਮੈਂ ਭੀ ਜਲੂਸ ਵੇਖਣ ਗਿਆ। ਕੋਈ ਪੰਝੀ ਤ੍ਰੀਹ ਦੇ ਕਰੀਬ ਜਥੇ ਸਨ। ਪਰ ਵੇਖ਼-ਸੁਣ ਕੇ ਮੇਰਾ ਦਿਲ ਬਹਿ ਗਿਆ, ਬੜੀ ਸੱਟ ਵੱਜੀ। ਹਰੇਕ ਜਥੇ ਪਾਸ ਮੈਂ ਅਪੜਿਆ। ਹਰੇਕ ਥਾਂ ਇਕੋ ਹੀ ਧਾਰਨਾ 'ਤੇਰੀ ਬੰਸਰੀ ਤੇਰੀ ਬੰਸਰੀ'। ਗੁਰ-ਸ਼ਬਦ ਦਾ ਕਿਤੇ ਨਾਮ-ਨਿਸ਼ਾਨ ਨਾ। ਇਸ ਇਕ ਅੰਕ '੧੦' ਨੂੰ 'ਦਸਵੀਂ' ਨਾ ਪੜ੍ਹਨ ਕਰਕੇ ਇਤਨੀ ਵਿੱਥ ਪਈ ਕਿ ਉਸ ਦਿਨ ਉਹ ਵੀਰ ਗੁਰਬਾਣੀ ਤੋਂ ਹੀ ਰੁੱਸ ਬੈਠੇ।

ਸੋ, ਇਸ ਹਾਸੋ-ਹੀਣਤਾ ਤੋਂ ਬਚਣ ਲਈ ਤੇ ਕਈ ਪੈ ਸਕਦੇ ਭੁਲੇਖਿਆਂ ਤੋਂ ਬਚਣ ਲਈ ਇਹ ਨਿਰਣਾ ਕਰਨਾ ਜ਼ਰੂਰੀ ਹੈ ਕਿ ਲਫ਼ਜ਼ 'ਮਹਲਾ' ਅਤੇ ਉਸ ਦੇ ਨਾਲ ਵਰਤੇ ਅੰਕਾਂ ਦਾ ਉੱਚਾਰਨ ਤੇ ਭਾਵ ਕੀ ਹੈ।

ਸੰਨ ੧੯੪੧ ਵਿਚ ਰੋਜ਼ਾਨਾ ਅਖ਼ਬਾਰ 'ਅਕਾਲੀ' ਦੇ ਇਕ ਪਰਚੇ ਵਿਚ ਮੈਂ ਇਸ ਸੰਬੰਧੀ ਇਕ ਮਜ਼ਮੂਨ ਲਿਖ ਕੇ ਭੇਜਿਆ, ਤਾਂ ਇਕ ਅੱਜ-ਕੱਲ੍ਹ ਦੇ ਪੜ੍ਹੇ-ਲਿਖੇ ਉੱਘੇ ਵਿਦਵਾਨ ਮਿੱਤਰ ਨੇ ਮੈਨੂੰ ਚਿੱਠੀ ਲਿਖੀ ਕਿ ਲਫ਼ਜ਼ 'ਮਹਲਾ' ਦਾਂ ਉੱਚਾਰਨ 'ਮਹੱਲਾ' ਕਰਨਾ ਚਾਹੀਦਾ ਹੈ, ਕਿਉਂਕਿ ਗੁਰੂ ਗ੍ਰੰਥ ਸਾਹਿਬ

'ਸੱਚ-ਖੰਡ' ਹੈ, ਜਿਸ ਵਿਚ 'ਮਹੱਲੇ, ਘਰ, ਪਉੜੀਆਂ' ਹੋਣੇ ਕੁਦਰਤੀ ਗੱਲ ਹੈ।

ਸੋ 'ਲਫ਼ਜ਼' 'ਮਹਲਾ' ਦਾ ਜੋ 'ਮਹੱਲਾ' ਉੱਚਾਰਨ ਚੱਲ ਪਿਆ ਹੈ, ਇਸ ਦਾ ਅਸਲ ਕਾਰਨ ਇਹ ਜਾਪਦਾ ਹੈ ਕਿ ਸਿਰਲੇਖ ਦੇ ਲਫ਼ਜ਼ 'ਮਹਲਾ' ਦੇ ਨਾਲ ਹੀ ਆਮ ਤੌਰ 'ਤੇ ਲਫ਼ਜ਼ 'ਘਰੁ' ਭੀ ਲਿਖਿਆ ਮਿਲਦਾ ਹੈ ਤੇ ਘਰਾਂ, ਮਹੱਲਿਆਂ ਦੇ ਸੰਬੰਧ ਨੂੰ ਹਰ ਕੋਈ ਜਾਣਦਾ ਹੀ ਹੈ। ਤਾਂ ਤੇ, ਸਭ ਤੋਂ ਪਹਿਲਾਂ ਇਹ ਸਮਝਣ ਦੀ ਲੋੜ ਹੈ ਕਿ ਲਫ਼ਜ਼ 'ਘਰ' ਦੇ ਵਰਤਣ ਤੋਂ ਕੀ ਭਾਵ ਹੈ।

(੧) ਸਿਰੀ ਰਾਗ ਦੀ ਭਗਤ ਬਾਣੀ ਦੇ ਸ਼ੁਰੂ ਵਿਚ ਇਕ ਸਿਰਲੇਖ ਇਉਂ ਲਿਖਿਆ ਮਿਲਦਾ ਹੈ—'ਸਿਰੀ ਰਾਗੁ। ਕਬੀਰ ਜੀਉ ਕਾ। ਏਕੁ ਸੁਆਨੁ ਕੈ ਘਰਿ ਗਾਵਣਾ।'

ਇੱਥੇ ਅਖ਼ੀਰਲੀ ਤੁਕ 'ਏਕੁ ਸੁਆਨੁ ਕੈ ਘਰਿ ਗਾਵਣਾ' ਨੂੰ ਧਿਆਨ ਨਾਲ ਪੜ੍ਹਨ ਤੇ ਸਮਝਣ ਦੀ ਲੋੜ ਹੈ। ਲਫ਼ਜ਼ 'ਕੈ ਘਰਿ' ਦਾ ਅਰਥ ਹੈ 'ਦੇ ਘਰ ਵਿਚ'। ਲਫ਼ਜ਼ 'ਕੈ' ਵਿਆਕਰਣ ਅਨੁਸਾਰ 'ਸੰਬੰਧਕ' ਹੈ; ਇਸ ਤੋਂ ਪਹਿਲਾਂ ਕੋਈ ਐਸਾ 'ਨਾਂਵ' ਚਾਹੀਦਾ ਹੈ ਜਿਸ ਦੇ ਨਾਲ ਇਸ ਸੰਬੰਧਕ 'ਕੈ' ਦਾ ਸੰਬੰਧ ਹੈ। ਇਸ ਤੋਂ ਪਹਿਲਾਂ ਲਫ਼ਜ਼ 'ਸੁਆਨੁ' ਹੈ; ਪਰ ਜੇ ਲਫ਼ਜ਼ 'ਸੁਆਨੁ' ਨਾਲ ਲਫ਼ਜ਼ 'ਕੈ' ਦਾ ਸੰਬੰਧ ਹੁੰਦਾ ਹੈ, ਤਾਂ ਇਸ ਦੇ ਅਖ਼ੀਰ 'ਤੇ (ੁ) ਨਹੀਂ ਹੋ ਸਕਦਾ ਸੀ, ਜਿਵੇਂ :

'ਦੀਵਾ ਮੇਰਾ ਏਕੁ ਨਾਮੁ, ਦੁਖੁ ਵਿਚਿ ਪਾਇਆ ਤੇਲੁ'—ਇਸ ਤੁਕ ਦੇ ਲਫ਼ਜ਼ 'ਵਿਚਿ' ਦਾ ਸੰਬੰਧ ਲਫ਼ਜ਼ 'ਦੁਖੁ' ਨਾਲ ਨਹੀਂ ਹੋ ਸਕਦਾ;

'ਦਾਸੁ ਕਬੀਰ ਤੇਰੀ ਪਨਹ ਸਮਾਨਾ॥ ਭਿਸਤੁ ਨਜੀਕਿ ਰਾਖੁ ਰਹਮਾਨਾ'—ਇੱਥੇ ਸੰਬੰਧਕ 'ਨਜੀਕਿ' ਦਾ ਸੰਬੰਧ ਲਫ਼ਜ਼ 'ਭਿਸਤੁ' ਨਾਲ ਨਹੀਂ ਹੋ ਸਕਦਾ, ਕਿਉਂਕਿ ਲਫ਼ਜ਼ 'ਭਿਸਤੁ' ਦੇ ਅਖ਼ੀਰ ਵਿਚ (ੁ) ਕਾਇਮ ਹੈ।

ਸੋ, 'ਏਕੁ ਸੁਆਨੁ ਕੈ ਘਰਿ ਗਾਵਣਾ' ਵਿਚ-ਦੇ ਲਫ਼ਜ਼ 'ਕੈ' ਨਾਲ ਸੰਬੰਧ ਰੱਖਣ ਵਾਲੇ 'ਨਾਂਵ' ਦੀ ਕਿਸੇ ਹੋਰ ਥਾਂ ਭਾਲ ਕਰਨੀ ਪਏਗੀ। ਇਸੇ ਹੀ ਰਾਗ ਵਿਚ ਗੁਰੂ ਨਾਨਕ ਸਾਹਿਬ ਦਾ ਸ਼ਬਦ ਨੰ: ੨੯ (ਪੰਨਾ ਨੰ: ੨੪ ਉੱਤੇ) ਇਉਂ ਦਰਜ ਹੈ :

ਸਿਰੀਰਾਗੁ ਮਹਲਾ ੧ ਘਰੁ ੪॥ ਏਕੁ ਸੁਆਨੁ ਦੁਇ ਸੁਆਨੀ ਨਾਲਿ॥...

ਉਸ ਸਿਰਲੇਖ ਤੇ ਇਸ ਸ਼ਬਦ ਦੀ ਪਹਿਲੀ ਤੁਕ ਨੂੰ ਆਮ੍ਹੋ-ਸਾਹਮਣੇ ਰੱਖ ਕੇ ਪੜ੍ਹਿਆਂ ਅਸੀ ਸਹਿਜੇ ਹੀ ਸਿਰਲੇਖ ਦੇ ਇਹ ਅਰਥ ਕਰ ਸਕਦੇ ਹਾਂ—ਕਬੀਰ

ਜੀ ਦੇ ਸ਼ਬਦ ਨੂੰ ਉਸ ਸ਼ਬਦ ਦੇ 'ਘਰ' ਵਿਚ ਗਾਵਣਾ ਹੈ ਜਿਸ ਦੀ ਪਹਿਲੀ ਤੁਕ ਹੈ, 'ਏਕੁ ਸੁਆਨੁ ਦੁਇ ਸੁਆਨੀ ਨਾਲਿ'। ਇਸ ਸ਼ਬਦ ਦਾ 'ਘਰੁ ੪' ਹੈ, ਸੋ ਕਬੀਰ ਜੀ ਦਾ ਸ਼ਬਦ ਭੀ 'ਘਰੁ ੪' ਵਿਚ ਹੀ ਗਾਵਣਾ ਹੈ।

ਕਬੀਰ ਜੀ ਦੇ ਸ਼ਬਦ ਦੇ ਸਿਰਲੇਖ ਵਿਚ 'ਘਰੁ ੪' ਲਿਖਣ ਦੇ ਥਾਂ 'ਏਕੁ ਸੁਆਨੁ ਕੈ ਘਰਿ ਗਾਵਣਾ' ਕਿਉਂ ਲਿਖਿਆ ਹੈ—ਇਹ ਘੁੰਡੀ ਸਮਝਣ ਵਾਸਤੇ ਮੇਰੀ ਪੁਸਤਕ *ਗੁਰਮਤਿ ਪ੍ਰਕਾਸ਼* ਵਿਚ ਪੜ੍ਹੋ ਪੰਨਾ ੩੫।

ਉਪਰ-ਲਿਖੇ ਪ੍ਰਮਾਣ ਤੋਂ ਅਸਾਂ ਇਹ ਸਮਝ ਲਿਆ ਹੈ ਕਿ ਲਫ਼ਜ਼ 'ਘਰ' ਦਾ ਸੰਬੰਧ 'ਗਾਉਣ' ਨਾਲ ਹੈ; ਲਫ਼ਜ਼ 'ਮਹਲਾ' ਨਾਲ ਨਹੀਂ।

ਇਸੇ ਤਰ੍ਹਾਂ :

ਸਿਰੀ ਰਾਗ ਵਿਚ ਦਰਜ ਭਗਤ ਬੇਣੀ ਜੀ ਦੇ ਸ਼ਬਦ ਦੇ ਸ਼ੁਰੂ ਵਿਚ ਭੀ ਸਿਰਲੇਖ ਵਜੋਂ ਇਉਂ ਲਿਖਿਆ ਹੈ :

ਸਿਰੀਰਾਗੁ ਬਾਣੀ ਭਗਤ ਬੇਣੀ ਜੀਉ ਕੀ ॥ ਪਹਰਿਆ ਕੈ ਘਰਿ ਗਾਵਣਾ ॥

ਕਿਸ 'ਘਰ' ਵਿਚ ਗਾਵਣਾ ਹੈ ? ਉਸ ਸ਼ਬਦ ਦੇ 'ਘਰ' ਵਿਚ ਜਿਸ ਦਾ ਸਿਰਲੇਖ 'ਪਹਰੇ' ਹੈ, ਤੇ ਉਹ ਸਿਰਲੇਖ ਇਉਂ ਹੈ :

ਸਿਰੀਰਾਗੁ ਪਹਰੇ ਮਹਲਾ ੧ ਘਰੁ ੧ ॥

ਇਹ ਦੋਵੇਂ ਪ੍ਰਮਾਣ ਇਹ ਗੱਲ ਸਾਬਤ ਕਰਨ ਵਾਸਤੇ ਕਾਫ਼ੀ ਹਨ ਕਿ ਲਫ਼ਜ਼ 'ਘਰ' ਦਾ ਸੰਬੰਧ ਸਿਰਫ਼ 'ਗਾਉਣ' ਨਾਲ ਹੈ, ਲਫ਼ਜ਼ 'ਮਹਲਾ' ਦੇ ਨਾਲ ਇਸ ਦਾ ਕੋਈ ਭੀ ਸੰਬੰਧ ਨਹੀਂ ਪੈਂਦਾ।

ਪਾਠਕਾਂ ਦੀ ਦਿਲਚਸਪੀ ਅਤੇ ਹੋਰ ਵਧੀਕ ਤਸੱਲੀ ਵਾਸਤੇ ਇਹ ਗੱਲ ਦੱਸਣੀ ਭੀ ਸੁਆਦਲੀ ਹੋਵੇਗੀ ਕਿ ਲਫ਼ਜ਼ 'ਘਰ' ਸਿਰਫ਼ ਲਫ਼ਜ਼ 'ਮਹਲਾ' ਦੇ ਨਾਲ ਹੀ ਨਹੀਂ ਆਉਂਦਾ, ਭਗਤਾਂ ਦੇ ਸ਼ਬਦਾਂ ਦੇ ਸਿਰਲੇਖਾਂ ਵਿਚ ਭੀ ਮਿਲਦਾ ਹੈ; ਜਿਵੇਂ :

ਭੈਰਉ ਕਬੀਰ ਜੀਉ ਘਰੁ ੧ ॥

ਭੈਰਉ ਕਬੀਰ ਜੀਉ ਅਸਟਪਦੀ ਘਰੁ ੨ ॥

ਭੈਰਉ ਨਾਮਦੇਉ ਜੀ ਘਰੁ ੧ ॥

ਭੈਰਉ ਨਾਮਦੇਉ ਜੀ ਘਰੁ ੨ ॥

ਤੇ, ਇਹ ਕਿਸੇ ਭੀ 'ਮਹੱਲੇ' ਦੀ ਵੰਡ ਵਿਚ ਨਹੀਂ ਆਉਂਦੇ। ਜੇ ਗੁਰੂ ਗ੍ਰੰਥ ਸਾਹਿਬ 'ਸੱਚ ਖੰਡ' ਹੈ, ਅਤੇ ਮਹੱਲਿਆਂ ਘਰਾਂ ਵਿਚ ਵੰਡਿਆ ਹੋਇਆ ਹੈ ਤਾਂ ਭਗਤਾਂ ਦੇ ਘਰ ਕਿਸ ਮਹੱਲੇ ਵਿਚ ਗਿਣੀਏ ? ਸੋ, ਇਹ ਲਫ਼ਜ਼ 'ਮਹਲਾ' ਮਹੱਲਾ ਨਹੀਂ ਹੈ। ਸਿਰੀਰਾਗ ਵਿਚ ਗੁਰੂ ਨਾਨਕ ਸਾਹਿਬ ਦੇ ਸ਼ਬਦ ਨੰ: ੬ ਅਤੇ ੧੨ ਦਾ ਸਿਰਲੇਖ ਇਉਂ ਹੈ—'ਸਿਰੀਰਾਗੁ ਮਹਲੁ ੧ [ਲਫ਼ਜ਼ 'ਮਹਲੁ' ਦੇ ਅਖ਼ੀਰ ਵਿਚ ( ੁ ) ਹੈ]।

ਜੇ ਲਫ਼ਜ਼ 'ਮਹਲਾ' ਨੂੰ 'ਮਹੱਲਾ' ਪੜ੍ਹਨਾ ਹੁੰਦਾ, ਤਾਂ ਲਫ਼ਜ਼ 'ਮਹਲੁ' ਨੂੰ 'ਮਹੱਲ' ਪੜ੍ਹਨਾ ਠੀਕ ਹੁੰਦਾ; ਪਰ ਇਸ ਤਰ੍ਹਾਂ 'ਮਹੱਲਾ' ਅਤੇ 'ਮਹੱਲ' ਦੋ ਵੱਖ ਵਖ ਚੀਜ਼ਾਂ ਬਣ ਜਾਂਦੀਆਂ ਹਨ। ਮਹੱਲ—ਇਕ ਵੱਡਾ ਮਕਾਨ। ਮਹੱਲਾ—ਉਹ ਥਾਂ, ਜਿੱਥੇ ਕਈ ਮਕਾਨ ਇਕੱਠੇ ਬਣੇ ਹੋਏ ਹਨ। ਸੋ 'ਮਹ਼ਲਾ' ਦਾ ਉੱਚਾਰਨ 'ਮਹੱਲਾ' ਨਹੀਂ ਹੈ, ਅਤੇ ਇਸ ਦਾ ਕੋਈ ਭੀ ਸੰਬੰਧ ਲਫ਼ਜ਼ 'ਘਰ' ਨਾਲ ਨਹੀਂ ਹੈ।

ਤਾਂ ਫਿਰ, ਇਸ ਲਫ਼ਜ਼ ਨੂੰ ਕਿਵੇਂ ਉਚਾਰਨਾ ਹੈ ?

ਲਫ਼ਜ਼ 'ਮਹਲਾ' ਸਿਰਫ਼ ਸਿਰਲੇਖ ਵਿਚ ਹੀ ਨਹੀਂ ਹੈ, ਬਾਣੀ ਵਿਚ ਵੀ ਕਈ ਵਾਰੀ ਆਉਂਦਾ ਹੈ; ਜਿਵੇਂ :

**(੧) ਫਰੀਦਾ 'ਮਹਲ' ਨਿਸਖਣ ਰਹਿ ਗਏ ਵਾਸਾ ਆਇਆ ਤਲਿ॥**
**(੨) 'ਮਹਲਾ' ਅੰਦਰਿ ਹੋਦੀਆ, ਹੁਣਿ ਬਹਣਿ ਨ ਮਿਲਨ੍ਹਿ ਹਦੂਰਿ॥**
**(੩) 'ਮਹਲ' ਕੁਚਜੀ ਮੜਵੜੀ ਕਾਲੀ ਮਨਹੁ ਕਸੁਧ॥**
**(੪) ਕਹਾ ਸੁ ਘਰ ਦਰ ਮੰਡਪ 'ਮਹਲਾ' ਕਹਾ ਸੁ ਬੰਕ ਸਰਾਈ॥**
**(੫) 'ਮਹਲਾ' ਮੰਝਿ ਨਿਵਾਸੁ ਸਬਦਿ ਸਵਾਰੀਆ॥**
**(੬) ਮਹਲੀ 'ਮਹਲਿ' ਬੁਲਾਈਐ, ਸੋ ਪਿਰੁ ਰਾਵੇ ਰੰਗਿ॥**
**(੭) ਮਹਰਮ 'ਮਹਲ' ਨ ਕੋ ਅਟਕਾਵੈ॥**

ਇਹਨੀਂ ਸਭਨੀਂ ਥਾਈਂ ਲਫ਼ਜ਼ 'ਮਹਲ' ਜਾਂ 'ਮਹਲਾ' ਨੂੰ ਉਸੇ ਤਰ੍ਹਾਂ ਪੜ੍ਹਦੇ ਹਾਂ, ਜਿਵੇਂ ਹੇਠ ਲਿਖੀ ਤੁਕ ਵਿਚ ਲਫ਼ਜ਼ 'ਗਹਲਾ' ਨੂੰ :

**ਗਹਲਾ ਰੂਹੁ ਨ ਜਾਣਈ, ਸਿਰੁ ਭੀ ਮਿਟੀ ਖਾਇ॥**

ਅੱਖਰ 'ਹ' ਅਤੇ 'ਲ' ਦੇ ਉੱਪਰ ( ੱ ਅਧਿਕ) ਵਰਤਣ ਦੀ ਲੋੜ ਨਹੀਂ ਪੈਂਦੀ। ਤੇ, ਇਸੇ ਤਰ੍ਹਾਂ ਹੀ ਸਿਰਲੇਖ ਦੇ ਲਫ਼ਜ਼ 'ਮਹਲਾ' ਨੂੰ ਪੜ੍ਹਨਾ ਹੈ।

ਲਫ਼ਜ਼ 'ਮਹਲਾ' ਦੇ ਨਾਲ ਵਰਤੇ ਅੰਕ ੧, ੨, ੩, ੪, ੫, ੯ ਦਾ

ਉੱਚਾਰਨ ਹੈ:

ਇਸ ਅੰਕ ਨੂੰ 'ਇਕ, ਦੋ, ਤਿੰਨ, ਚਾਰ, ਪੰਜ ਅਤੇ ਨੌਂ ਪੜ੍ਹਨਾ ਗ਼ਲਤ ਹੈ। ਗੁਰੂ ਗ੍ਰੰਥ ਸਾਹਿਬ ਵਿਚ ਹੇਠ-ਲਿਖੇ ਥਾਈਂ ਇਸ਼ਾਰੇ ਵਜੋਂ ਹਦਾਇਤ ਮਿਲਦੀ ਹੈ:

(੧) ਰਾਗੁ ਸਿਰੀਰਾਗੁ ਮਹਲਾ ਪਹਿਲਾ ੧ (ਪੰਨਾ ੧੪)। ਅੰਕ ੧ ਨੂੰ ਪੜ੍ਹਨਾ ਹੈ 'ਪਹਿਲਾ'।

(੨) ਗਉੜੀ ਗੁਆਰੇਰੀ ਮਹਲਾ ੪ ਚਉਥਾ (ਪੰਨਾ ੧੬੩)। ਅੰਕ ੪ ਨੂੰ ਚਉਥਾ ਪੜ੍ਹਨਾ ਹੈ।

(੩) ਵਡਹੰਸੁ ਮਹਲਾ ੩ ਮਹਲਾ ਤੀਜਾ (ਪੰਨਾ ੫੮੨)।

(੪) ਸੋਰਠਿ ਮਹਲਾ ੪ ਚਉਥਾ (ਪੰਨਾ ੬੦੫)।

(੫) ਸੋਰਠਿ ਮਹਲਾ ੧ ਪਹਿਲਾ ਦੁਤੁਕੀ (ਪੰਨਾ ੬੩੬)।

(੬) ਧਨਾਸਰੀ ਮਹਲਾ ੩ ਤੀਜਾ (ਪੰਨਾ ੬੬੪)।

(੭) ਬਸੰਤੁ ਮਹਲਾ ੩ ਤੀਜਾ (ਪੰਨਾ ੧੧੬੯)।

ਬੱਸ, ਇਸ ਇਸ਼ਾਰੇ-ਮਾਤਰ ਹਦਾਇਤ ਨੂੰ ਅਸਾਂ ਹਰ ਥਾਂ ਵਰਤ ਕੇ ਇਹਨਾਂ ਅੰਕਾਂ ਨੂੰ ਪਹਿਲਾ, ਦੂਜਾ, ਤੀਜਾ, ਚਉਥਾ, ਪੰਜਵਾਂ ਅਤੇ ਨਾਵਾਂ ਪੜ੍ਹਨਾ ਹੈ।

*ਨੋਟ:* ਇਹ ਅੰਕ ਸਿਰਫ਼ ਲਫ਼ਜ਼ 'ਮਹਲਾ' ਨਾਲ ਹੀ ਨਹੀਂ ਮਿਲਦੇ, ਲਫ਼ਜ਼ 'ਘਰੁ' ਦੇ ਨਾਲ ਭੀ ਮਿਲਦੇ ਹਨ, ਉਹਨਾਂ ਨੂੰ ਭੀ ਇਸੇ ਹਦਾਇਤ ਅਨੁਸਾਰ ਹੀ ਪੜ੍ਹਨਾ ਹੈ। ਇਕ ਸੱਜਣ ਮੈਨੂੰ ਆ ਕੇ ਕਹਿਣ ਲਗੇ ਕਿ ਜੇ ਲਫ਼ਜ਼ 'ਮਹਲਾ' ਦੇ ਅੰਕਾਂ ਵਾਂਗਣ ਲਫ਼ਜ਼ 'ਘਰ' ਦੇ ਅੰਕਾਂ ਦਾ ਉੱਚਾਰਨ ਕੀਤਾ ਗਿਆ, ਤਾਂ 'ਗੁਰੂ' ਨਾਲ 'ਤੁਲਤਾ' ਹੋ ਕੇ ਗੁਰੂ ਦੀ ਨਿਰਾਦਰੀ ਹੋਵੇਗੀ। ਗੁਰੂ ਦੀ ਨਿਰਾਦਰੀ ਇਸ ਵਿਚ ਕਿਵੇਂ ਹੋ ਜਾਂਦੀ ਹੈ—ਇਹ ਭੇਤ ਤਾਂ ਇਤਰਾਜ਼ ਕਰਨ ਵਾਲੇ ਉਸ ਸੱਜਣ ਨੂੰ ਹੀ ਪਤਾ ਹੋਵੇ, ਪਰ ਆਦਰ ਸਮਝੋ ਚਾਹੇ ਨਿਰਾਦਰੀ, ਸਤਿਗੁਰੂ ਜੀ ਆਪ ਹੀ ਇਹ ਜਾਚ ਸਿਖਾ ਗਏ ਹਨ, ਵੇਖੋ:

(੧) (ਪੰਨਾ ੨੩) ਸਿਰੀਰਾਗੁ ਮਹਲਾ ੧ ਘਰੁ ਦੂਜਾ ੨ (ਅੰਕ '੨' ਨੂੰ ਦੂਜਾ ਪੜ੍ਹਨਾ ਹੈ)।

(੨) (ਪੰਨਾ ੫੨੪) ਗੂਜਰੀ ਭਗਤਾ ਕੀ ਬਾਣੀ। ਸ੍ਰੀ ਕਬੀਰ ਜੀਉ ਕਾ

ਚਉਪਦਾ ਘਰੁ ੨ ਦੂਜਾ।

(੩) (ਪੰਨਾ ੬੬੧) ਧਨਾਸਰੀ ਮਹਲਾ ੧ ਘਰੁ ਦੂਜਾ।

ਤੇ ਗੱਲ ਭੀ ਸਿੱਧੀ ਸਾਫ਼ ਹੈ। ਹਰ ਥਾਂ ਲਫ਼ਜ਼ 'ਘਰੁ' ਇਕ-ਵਚਨ ਹੈ, ਹਰ ਥਾਂ ਇਸ ਦੇ ਅੰਤ ਵਿਚ ( ੁ) ਹੈ। ਇਸ ਵਾਸਤੇ ਇਸ ਦੇ ਅੰਕ ੧, ੨, ੩, ੪, ੫ ਆਦਿਕ ਨੂੰ ਪਹਿਲਾ, ਦੂਜਾ, ਤੀਜਾ, ਚਉਥਾ, ਪੰਜਵਾਂ ਆਦਿਕ ਹੀ ਪੜ੍ਹਨਾ ਪਏਗਾ। ਗੁਰੂ ਗ੍ਰੰਥ ਸਾਹਿਬ ਵਿਚ ਸਤਾਰ੍ਹਵੇਂ 'ਘਰ' ਤਕ ਜ਼ਿਕਰ ਆਉਂਦਾ ਹੈ। ਜਿਨ੍ਹਾਂ ਦੇ ਹੱਥ ਵਿਚ ਗੁਰਦੁਆਰਿਆਂ ਦੀ ਵਾਗ-ਡੋਰ ਹੈ, ਉਹਨਾਂ ਦਾ ਫ਼ਰਜ਼ ਹੈ ਕਿ ਸਿਖ ਰਾਗੀਆਂ ਵਿਚੋਂ ਰਾਗ ਦੀਆਂ ਇਹਨਾਂ ਡੂੰਘਾਈਆਂ ਨੂੰ ਗੁਆਚਣ ਨਾ ਦੇਣ।

ਸਿਰਲੇਖਾਂ ਵਿਚ ਲਫ਼ਜ਼ 'ਮਹਲਾ' ਅਨੇਕਾਂ ਵਾਰੀ ਵਰਤਿਆ ਹੋਇਆ ਹੈ, ਇਹ ਲਫ਼ਜ਼ ਨਿਰਾਰਥਕ ਨਹੀਂ ਹੋ ਸਕਦਾ, ਇਸ ਦਾ ਜ਼ਰੂਰ ਕੋਈ ਢੁਕਵਾ-ਫਬਵਾਂ ਅਰਥ ਭੀ ਹੋਣਾ ਚਾਹੀਦਾ ਹੈ। ਜੋ ਸੱਜਣ ਇਸ ਨੂੰ 'ਮਹੱਲਾ' ਪੜ੍ਹ ਰਹੇ ਹਨ, ਉਹ ਹੁਣ ਤਕ ਇਸ ਦਾ ਕੋਈ ਢੁਕਵਾਂ ਅਰਥ ਨਹੀਂ ਦੱਸ ਸਕੇ, ਤੇ ਇਹ ਅਸੀ ਵੇਖ ਚੁਕੇ ਹਾਂ ਕਿ ਲਫ਼ਜ਼ 'ਘਰ' ਨਾਲ ਇਸ ਦਾ ਕੋਈ ਜੋੜ ਨਹੀਂ ਬਣਦਾ।

ਕਈ ਪੁਰਾਣੇ ਸੰਪ੍ਰਦਾਈ ਵਿਦਵਾਨ ਸੱਜਣ ਇਸ ਨੂੰ ਸੰਸਕ੍ਰਿਤ ਦਾ ਲਫ਼ਜ਼ 'ਮਹਿਲਾ' ਸਮਝਦੇ ਹਨ, ਜਿਸ ਦਾ ਅਰਥ 'ਇਸਤ੍ਰੀ' ਹੈ। ਉਹ ਸੱਜਣ ਆਪਣੇ ਇਸ ਖ਼ਿਆਲ ਦੀ ਪੁਸ਼ਟੀ ਵਿਚ ਇਹ ਦਲੀਲ ਦੇਂਦੇ ਹਨ ਕਿ ਸਤਿਗੁਰੂ ਜੀ ਨੇ ਆਪਣੇ ਆਪ ਨੂੰ ਪ੍ਰਭੂ-ਪਤੀ ਦੀ 'ਇਸਤ੍ਰੀ' ਮਿਥ ਕੇ ਬਾਣੀ ਲਿਖੀ ਹੈ, ਇਸ ਵਾਸਤੇ ਸਿਰਲੇਖ ਵਿਚ ਆਪਣੇ ਆਪ ਨੂੰ 'ਮਹਿਲਾ' (ਇਸਤ੍ਰੀ) ਆਖਿਆ ਹੈ। ਪਰ ਇਹ ਅਰਥ ਵਿਆਕਰਣ ਦੀ ਕਸਵੱਟੀ ਉੱਤੇ ਪੂਰਾ ਨਹੀਂ ਉਤਰਦਾ। ਅਸੀ ਪਿਛੇ ਵੇਖ ਆਏ ਹਾਂ ਕਿ ਇਸ ਲਫ਼ਜ਼ 'ਮਹਲਾ' ਦੇ ਨਾਲ ਦਾ ਅੰਕ ਸਹੀ ਤਰੀਕੇ ਨਾਲ ਉਚਾਰਨ ਦੀ ਜਾਚ ਸਿਖਾਣ ਲਈ ਸਤਿਗੁਰੂ ਜੀ ਨੇ ਆਪ ਹੀ ਸੱਤ ਥਾਵਾਂ 'ਤੇ ਹਦਾਇਤ ਕਰ ਦਿੱਤੀ ਹੈ, ਅੰਕ ਇਕ ਵਾਸਤੇ 'ਪਹਿਲਾ', ਅੰਕ ੩ ਵਾਸਤੇ 'ਤੀਜਾ' ਅਤੇ ਅੰਕ ੪ ਵਾਸਤੇ ਲਫ਼ਜ਼ 'ਚਉਥਾ' ਵਰਤਿਆ ਹੈ। ਪਰ ਲਫ਼ਜ਼ 'ਪਹਿਲਾ, ਤੀਜਾ, ਚਉਥਾ' ਪੁਲਿੰਗ ਹਨ, ਅਤੇ ਲਫ਼ਜ਼ 'ਮਹਿਲਾ' (ਇਸਤ੍ਰੀ) ਇਸਤ੍ਰੀ-ਲਿੰਗ ਹੈ। ਜੇ ਸਿਰਲੇਖ ਵਾਲਾ ਲਫ਼ਜ਼ 'ਮਹਲਾ' ਇਸਤ੍ਰੀ-ਵਾਚਕ ਹੁੰਦਾ, ਤਾਂ ਅੰਕ ੧, ੩, ੪ ਵਾਸਤੇ ਲਫ਼ਜ਼ 'ਪਹਿਲੀ, ਤੀਜੀ, ਚਉਥੀ' ਵਰਤਦੇ। ਇਸੇ ਤਰ੍ਹਾਂ 'ਆਸਾ ਦੀ ਵਾਰ' ਦੇ ਸਿਰਲੇਖ, 'ਸਲੋਕ ਭੀ ਮਹਲੇ ਪਹਿਲੇ ਕੇ ਲਿਖੇ' ਦੇ

ਥਾਂ 'ਸਲੋਕ ਭੀ ਮਹਲ਼ਾ ਪਹਿਲੀ ਕੇ ਲਿਖੇ' ਹੁੰਦਾ। ਭੱਟਾਂ ਦੇ ਸਵਈਆਂ ਵਿਚ ਅਸੀ ਹੇਠ-ਲਿਖੇ ਸਿਰਲੇਖ ਪੜ੍ਹਦੇ ਹਾਂ :

ਸਵਈਏ ਮਹਲੇ ਪਹਿਲੇ ਕੇ ੧

ਸਵਈਏ ਮਹਲੇ ਦੂਜੇ ਕੇ ੨

ਸਵਈਏ ਮਹਲੇ ਤੀਜੇ ਕੇ ੩

ਸਵਈਏ ਮਹਲੇ ਚਉਥੇ ਕੇ ੪

ਸਵਈਏ ਮਹਲੇ ਪੰਜਵੇਂ ਕੇ ੫

ਜੇ ਲਫ਼ਜ਼ 'ਮਹਲਾ' ਸੰਸਕ੍ਰਿਤ ਦਾ ਲਫ਼ਜ਼ 'ਮਹਿਲਾ' ਹੁੰਦਾ ਤਾਂ ਇਹਨਾਂ ਸਿਰਲੇਖਾਂ ਦੇ ਥਾਂ ਭੀ ਅਸੀਂ ਹੇਠ-ਲਿਖੇ ਸਿਰਲੇਖ ਵੇਖਦੇ :

ਸਵਈਏ ਮਹਿਲਾ ਪਹਿਲੀ ਕੇ ੧

ਸਵਈਏ ਮਹਿਲਾ ਦੂਜੀ ਕੇ ੨

ਸਵਈਏ ਮਹਿਲਾ ਤੀਜੀ ਕੇ ੩

ਸਵਈਏ ਮਹਿਲਾ ਚਉਥੀ ਕੇ ੪

ਸਵਈਏ ਮਹਿਲਾ ਪੰਜਵੀਂ ਕੇ ੫

*ਨੋਟ :* 'ਗੰਡਾ, ਡੰਡਾ' ਆਦਿਕ ਲਫ਼ਜ਼ ਪੁਲਿੰਗ ਹਨ; ਇਹਨਾਂ ਨਾਲ ਕੋਈ 'ਸੰਬੰਧਕ' ਆਵੇ, ਤਾਂ ਅਖ਼ੀਰਲੇ ( ਾ ) ਦੇ ਥਾਂ ( ੇ ) ਬਣ ਜਾਂਦੀ ਹੈ, ਜਿਵੇਂ ਗੰਡੇ ਦੀ ਕਿਤਾਬ, ਡੰਡੇ ਦੀ ਦੁਕਾਨ। ਲਫ਼ਜ਼ ਕਮਲਾ, ਬਿਮਲਾ, ਇਸਤ੍ਰੀ ਲਿੰਗ ਹਨ; ਸੰਬੰਧਕ ਦੇ ਨਾਲ ਇਹਨਾਂ ਦੀ ਸ਼ਕਲ ਵਿਚ ਕੋਈ ਫ਼ਰਕ ਨਹੀਂ ਪੈਂਦਾ; ਜਿਵੇਂ ਕਮਲਾ ਦੀ ਕਲਮ, ਬਿਮਲਾ ਦਾ ਕੁੜਤਾ। ਇਸੇ ਤਰ੍ਹਾਂ ਜੇ ਲਫ਼ਜ਼ 'ਮਹਲਾ' ਇਸਤ੍ਰੀ-ਵਾਚਕ ਹੁੰਦਾ, ਤਾਂ 'ਮਹਲਾ' ਤੋਂ 'ਮਹਲੇ' ਨਾ ਬਣਦਾ, 'ਸਲੋਕ ਭੀ ਮਹਲੇ ਪਹਿਲੇ ਕੇ' ਨਾ ਹੁੰਦਾ।

ਸੋ, ਇਸ ਵਿਚ ਕੋਈ ਸ਼ੱਕ ਨਹੀਂ ਰਿਹਾ ਕਿ ਸਿਰਲੇਖ ਵਾਲਾ ਲਫ਼ਜ਼ 'ਮਹਲਾ' ਸੰਸਕ੍ਰਿਤ ਦਾ ਲਫ਼ਜ਼ 'ਮਹਿਲਾ' ਨਹੀਂ ਹੈ ਅਤੇ ਇਸ ਦਾ ਅਰਥ ਭੀ 'ਇਸਤ੍ਰੀ' ਨਹੀਂ।

ਲਫ਼ਜ਼ 'ਮਹਲਾ' ਦਾ ਅਰਥ ਲੱਭਣ ਵਾਸਤੇ ਅਸਾਨੂੰ 'ਗੁਰਬਾਣੀ' ਵਿਚੋਂ

ਹੀ ਸਹਾਇਤਾ ਲੈਣੀ ਪਏਗੀ। ਹੇਠ-ਲਿਖੇ ਚਾਰ ਅਰਥਾਂ ਵਿਚ ਇਹ ਲਫ਼ਜ਼ ਬਾਣੀ ਵਿਚ ਮਿਲਦਾ ਹੈ:

(੧) ਮਹਲ—ਇਸਤ੍ਰੀ।

**'ਮਹਲ' ਕੁਚਜੀ ਮੜਵੜੀ, ਕਾਲੀ ਮਨਹੁ ਕਸੁਧ॥**
**ਜੇ ਗੁਣ ਹੋਵਨਿ ਤਾ ਪਿਰੁ ਰਵੈ, ਨਾਨਕ ਅਵਗੁਣ ਮੁੰਧ॥੧॥੫॥**

*(ਸਲੋਕ ਮਹਲਾ ੧, ਮਾਰੂ ਕੀ ਵਾਰ ਮਹਲਾ ੩)*

(੨) ਮਹਲੁ—ਘਰ, ਟਿਕਾਣਾ, ਨਿਵਾਸ-ਅਸਥਾਨ, ਉਹ ਅਵਸਥਾ ਜਿੱਥੇ ਪਰਮਾਤਮਾ ਮਨੁੱਖ ਦੇ ਹਿਰਦੇ ਵਿਚ ਸਾਖਿਆਤ ਹੋ ਜਾਂਦਾ ਹੈ।

**ਖੋਜਤ ਖੋਜਤ ਦੁਆਰੇ ਆਇਆ॥**
**ਤਾ ਨਾਨਕ ਜੋਗੀ 'ਮਹਲੁ' ਘਰੁ ਪਾਇਆ॥੪॥੧॥੧੨॥**

*(ਰਾਮਕਲੀ ਮ: ੫ ਘਰੁ ੨)*

**ਖੋਲਿ ਕਿਵਾਰਾ 'ਮਹਲਿ' ਬੁਲਾਇਆ॥**
**ਜੈਸਾ ਸਾ ਤੈਸਾ ਦਿਖਲਾਇਆ॥੪॥੩॥੧੪॥** *(ਰਾਮਕਲੀ ਮ: ੫ ਘਰੁ ੨)*

ਮਹਲਿ—ਮਹਲ ਵਿਚ।

**ਡਿਗੈ ਨ ਡੋਲੈ ਕਤਹੂ ਨ ਧਾਵੈ॥**
**ਗੁਰ ਪ੍ਰਸਾਦਿ ਕੋ ਇਹੁ 'ਮਹਲੁ' ਪਾਵੈ॥੩॥੯॥੨੦॥**

*(ਰਾਮਕਲੀ ਮ: ੫ ਘਰੁ ੨)*

**ਇਕਿ ਪਾਧੇ ਪੰਡਿਤ ਮਿਸਰ ਕਹਾਵਹਿ॥**
**ਦੁਬਿਧਾ ਰਾਤੇ 'ਮਹਲੁ' ਨ ਪਾਵਹਿ॥੭॥੪॥**

*(ਰਾਮਕਲੀ ਮਹਲਾ ੧ ਅਸਟਪਦੀਆ)*

**ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ॥**
**ਅੰਤਰਿ ਬਾਹਰਿ ਏਕੁ ਪਛਾਣੈ, ਇਉ ਘਰੁ 'ਮਹਲੁ' ਸਿਞਾਪੈ॥੫॥**

*(ਰਾਮਕਲੀ ਮ: ੧ ਦਖਣੀ ਓਅੰਕਾਰੁ)*

(੩) ਮਹਲ, ਮਹਲਾ—ਵੱਡੀਆਂ ਵੱਡੀਆਂ ਇਮਾਰਤਾਂ, ਪੱਕੇ ਘਰ।

**ਕਿਤੈ ਦੇਸ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ॥**
**ਦਾਤਾ ਦਾਨੁ ਕਰੇ ਤਹ ਨਾਹੀ 'ਮਹਲ' ਉਸਾਰਿ ਨ ਬੈਠਾ॥੨॥੧॥**

*(ਰਾਮਕਲੀ ਮਹਲਾ ੧ ਅਸਟਪਦੀਆ)*

**ਗੜ ਮੰਦਰ 'ਮਹਲਾ' ਕਹਾ ਜਿਉ ਬਾਜੀ ਦੀਬਾਣੁ ॥**
**ਨਾਨਕ ਸਚੇ ਨਾਮ ਵਿਣੁ ਝੂਠਾ ਆਵਣ ਜਾਣੁ ॥੪੨॥**
*(ਰਾਮਕਲੀ ਮਹਲਾ ੧ ਦਖਣੀ ਓਅੰਕਾਰੁ)*

**ਆਪੇ ਕੁਦਰਤਿ ਸਾਜੀਅਨੁ ਕਰਿ 'ਮਹਲ' ਸਰਾਈ ॥**
**ਚੰਦੁ ਸੂਰਜੁ ਦੁਇ ਚਾਨਣੇ ਪੂਰੀ ਬਣਤ ਬਣਾਈ ॥੧॥**
*(ਰਾਮਕਲੀ ਕੀ ਵਾਰ, ਮਹਲਾ ੩)*

**ਦਰ ਘਰ 'ਮਹਲਾ' ਸੇਜ ਸੁਖਾਲੀ ॥**
**ਅਹਿਨਿਸਿ ਫੂਲ ਬਿਛਾਵੈ ਮਾਲੀ ॥**
**ਬਿਨੁ ਹਰਿ ਨਾਮ ਸੁ ਦੇਹ ਦੁਖਾਲੀ ॥੪॥੧੦॥**
*(ਗਉੜੀ ਅਸਟਪਦੀਆ, ਮਹਲਾ ੧)*

(੪) ਮਹਲਾ, ਮਹਲੁ—ਸਰੀਰ, ਕਾਇਆ।

**ਗੁਰ ਮਹਲੀ ਘਰਿ ਆਪਣੈ ਸੋ ਭਰਪੁਰਿ ਲੀਣਾ ॥**
**ਸੇਵਕੁ ਸੇਵਾ ਤਾਂ ਕਰੇ, ਸਚ ਸਬਦਿ ਪਤੀਣਾ ॥**
**ਸਬਦੇ ਪਤੀਜੈ ਅੰਕੁ ਭੀਜੈ ਸੁ ਮਹਲੁ 'ਮਹਲਾ' ਅੰਤਰੇ ॥**
**ਆਪਿ ਕਰਤਾ ਕਰੇ ਸੋਈ ਪ੍ਰਭੁ ਆਪਿ ਅੰਤਿ ਨਿਰੰਤਰੇ ॥੧॥੨॥**
ਮਹਲਾ ਅੰਤਰੇ—ਸਭ ਸਰੀਰਾਂ ਵਿਚ। *(ਸੂਹੀ ਛੰਤੁ ਮ: ੧ ਘਰੁ ੪)*

**ਕੰਚਨ ਦੇਹੀ ਸਬਦੁ ਭਤਾਰੋ ॥**
**ਅਨਦਿਨੁ ਭੋਗ ਭੋਗੇ ਹਰਿ ਸਿਉ ਪਿਆਰੋ ॥**
**'ਮਹਲਾ' ਅੰਦਰਿ ਗੈਰ ਮਹਲੁ ਪਾਏ ਭਾਣਾ ਬੁਝਿ ਸਮਾਹਾ ਹੇ ॥੧੪॥੫॥੧੪॥**
ਮਹਲਾ ਅੰਦਰਿ—ਸਰੀਰਾਂ ਵਿਚ। *(ਮਾਰੂ ਮ: ੩ ਸੋਲਹੇ)*
ਗੈਰ ਮਹਲੁ—ਸਰੀਰ-ਰਹਿਤ ਪਰਮਾਤਮਾ।

**ਓਹੁ ਅਬਿਨਾਸੀ ਰਾਇਆ ॥**
**ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ ॥੧॥ਰਹਾਉ॥**
**ਏਕ 'ਮਹਲਿ' ਤੂੰ ਹੋਹਿ ਅਫਾਰੋ ਏਕ 'ਮਹਲਿ' ਨਿਮਾਨੋ ॥**
**ਏਕ 'ਮਹਲਿ' ਤੂੰ ਆਪੇ ਆਪੇ ਏਕ 'ਮਹਲਿ' ਗਰੀਬਾਨੋ ॥੧॥**
**ਏਕ 'ਮਹਲਿ' ਤੂੰ ਪੰਡਿਤੁ ਬਕਤਾ ਏਕ 'ਮਹਲਿ' ਖਲੁ ਹੋਤਾ ॥**
**ਏਕ 'ਮਹਲਿ' ਤੂੰ ਸਭੁ ਕਿਛੁ ਗ੍ਰਾਹਜੁ ਏਕ 'ਮਹਲਿ' ਕਛੂ ਨ ਲੇਤਾ ॥੨॥੫॥੧੨੬॥**
ਮਹਲਿ—ਸਰੀਰ ਵਿਚ। *(ਗਉੜੀ ਮਹਲਾ ੫)*

ਉੱਪਰ-ਦਿੱਤੇ ਗਏ ਸਾਰੇ ਪ੍ਰਮਾਣਾਂ ਨੂੰ ਗਹੁ ਨਾਲ ਵਿਚਾਰਿਆਂ ਸਿਰਲੇਖ ਵਿਚ ਵਰਤੇ ਲਫ਼ਜ਼ 'ਮਹਲਾ' ਦਾ ਅਰਥ ਸਾਫ਼ ਸਪੱਸ਼ਟ ਹੋ ਜਾਂਦਾ ਹੈ। ਸਤਿਗੁਰੂ ਜੀ ਦੀ ਉਚਾਰੀ ਹੋਈ ਬਾਣੀ ਵਿਚ ਨਾਮ ਕੇਵਲ 'ਨਾਨਕ' ਹੀ ਆਉਂਦਾ ਹੈ। ਇਹ ਨਿਰਣਾ ਕਰਨ ਲਈ ਕਿ ਕਿਹੜੀ ਬਾਣੀ ਕਿਸ ਗੁਰ-ਵਿਅਕਤੀ ਦੀ ਹੈ, ਸਿਰਲੇਖ ਵਿਚ ਲਫ਼ਜ਼ 'ਮਹਲਾ' ਤੇ ਅੰਕ ੧, ੨ ਆਦਿਕ ਵਰਤਿਆ ਗਿਆ ਹੈ। ਸਿਰਲੇਖ ਦੇ ਲਫ਼ਜ਼ 'ਮਹਲਾ' ਦਾ ਅਰਥ ਹੈ, 'ਸਰੀਰ, ਕਾਇਆਂ, 'ਵਿਅਕਤੀ'; ਜਿਵੇਂ ਉੱਪਰ-ਦਿੱਤੇ ਪ੍ਰਮਾਣਾਂ ਦੇ ਅੰਕ ਨੰ: ੪ ਵਿਚ ਲਫ਼ਜ਼ 'ਮਹਲਾ' ਦਾ ਅਰਥ ਹੈ 'ਸਰੀਰ'।

ਸੱਤੇ ਬਲਵੰਡ ਨੇ ਆਪਣੀ 'ਵਾਰ' ਵਿਚ ਇਸ ਖ਼ਿਆਲ ਨੂੰ ਬੜੇ ਸਾਫ਼ ਤਰੀਕੇ ਨਾਲ ਖੋਲ੍ਹ ਕੇ ਆਖਿਆ ਹੈ ਕਿ 'ਜੋਤਿ' ਤਾਂ ਸਭ ਗੁਰ-ਮਹਲਾਂ ਵਿਚ ਗੁਰੂ ਨਾਨਕ ਸਾਹਿਬ ਵਾਲੀ ਹੈ, ਸਿਰਫ਼ 'ਕਾਇਆ' ਹੀ ਪਲਟੀ ਹੈ:

**ਲਹਣੇ ਦੀ ਫੇਰਾਈਐ, ਨਾਨਕਾ ਦੋਹੀ ਖਟੀਐ ॥**
**ਜੋਤਿ ਓਹਾ ਜੁਗਤਿ ਸਾਇ,**
**ਸਹਿ 'ਕਾਇਆ' ਫੇਰਿ ਪਲਟੀਐ ॥੨॥**

ਭਾਈ ਗੁਰਦਾਸ ਜੀ ਨੇ ਭੀ ਇਹੀ ਖ਼ਿਆਲ ਦਿੱਤਾ ਹੈ:

**ਅਰਜਨੁ 'ਕਾਇਆ' ਪਲਟਿ ਕੈ, ਮੂਰਤਿ ਹਰਿਗੋਬਿੰਦ ਸਵਾਰੀ ॥**

ਸੋ,

ਮਹਲਾ ੧ (ਪਹਿਲਾ) ਦਾ ਅਰਥ ਹੈ ਗੁਰੂ ਨਾਨਕ ਪਹਿਲਾ ਸਰੀਰ।

ਮਹਲਾ ੨ (ਦੂਜਾ) ਦਾ ਅਰਥ ਹੈ ਗੁਰੂ ਨਾਨਕ ਦੂਜਾ ਸਰੀਰ (ਭਾਵ, ਗੁਰੂ ਅੰਗਦ)।

ਮਹਲਾ ੩ (ਤੀਜਾ) ਦਾ ਅਰਥ ਹੈ ਗੁਰੂ ਨਾਨਕ ਤੀਜਾ ਸਰੀਰ (ਭਾਵ, ਗੁਰੂ ਅਮਰਦਾਸ)।

ਮਹਲਾ ੪ (ਚਉਥਾ) ਦਾ ਅਰਥ ਹੈ ਗੁਰੂ ਨਾਨਕ ਚਉਥਾ ਸਰੀਰ (ਭਾਵ, ਗੁਰੂ ਰਾਮਦਾਸ)।

ਮਹਲਾ ੫ (ਪੰਜਵਾਂ) ਦਾ ਅਰਥ ਹੈ ਗੁਰੂ ਨਾਨਕ ਪੰਜਵਾਂ ਸਰੀਰ (ਭਾਵ, ਗੁਰੂ ਅਰਜਨ)।

ਮਹਲਾ ੯ (ਨਾਵਾਂ) ਦਾ ਅਰਥ ਹੈ ਗੁਰੂ ਨਾਨਕ ਨਾਵਾਂ ਸਰੀਰ (ਭਾਵ, ਗੁਰੂ ਤੇਗ ਬਹਾਦਰ)।

ਇਸੇ ਤਰ੍ਹਾਂ—

ਪਾਤਿਸ਼ਾਹ ੧੦ (ਦਸਵੀਂ) ਦਾ ਅਰਥ ਹੈ ਗੁਰੂ ਨਾਨਕ ਦਸਵਾਂ ਪਾਤਿਸ਼ਾਹ (ਭਾਵ, ਗੁਰੂ ਗੋਬਿੰਦ ਸਿੰਘ)।

ਸ਼ਬਦ ਤੋਂ ਪਹਿਲਾ ਲਫ਼ਜ਼ 'ਮਹਲਾ' ਦੇ ਨਾਲ ਅੰਕ ੧, ੨, ੩, ੪, ੫ ਅਤੇ ੯ ਦੱਸਦਾ ਹੈ ਕਿ ਇਹ ਸ਼ਬਦ ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਜਾਂ ਗੁਰੂ ਤੇਗ ਬਹਾਦਰ ਸਾਹਿਬ ਨੇ ਉਚਾਰਿਆ ਹੈ। ਲਫ਼ਜ਼ 'ਪਾਤਿਸ਼ਾਹੀ ੧੦' (ਦਸਵੀਂ) ਦੱਸਦਾ ਹੈ ਕਿ ਇਹ ਸ਼ਬਦ ਗੁਰੂ ਗੋਬਿੰਦ ਸਿੰਘ ਜੀ ਦਾ ਹੈ।

# ਪੜ੍ਹੇ-ਲਿਖੇ ਸਿਖ ਨੌਜੁਆਨਾਂ

## ਦੀ

# ਗੁਰਬਾਣੀ ਵਲੋਂ ਬੇ-ਰੁਖ਼ੀ

ਕਈ ਸਾਲਾਂ ਤੋਂ ਚਾਰੇ-ਚੁਫੇਰਿਓਂ ਸਿਖ ਕੌਮ ਵਿਚ ਕਈ ਪੰਥ-ਸਨੇਹੀਆਂ ਵਲੋਂ ਇਹ ਅਵਾਜ਼ ਉਠਾਈ ਜਾ ਰਹੀ ਹੈ ਕਿ ਅੱਜ-ਕੱਲ੍ਹ ਦੇ ਪੜ੍ਹੇ-ਲਿਖੇ ਸਿਖ ਨੌਜਵਾਨਾਂ ਦੇ ਦਿਲਾਂ ਵਿਚੋਂ ਸਤਿਗੁਰੂ ਜੀ ਦੀ ਬਾਣੀ ਦਾ ਪ੍ਰੇਮ ਘਟਦਾ ਜਾ ਰਿਹਾ ਹੈ।

ਇਸ ਘਾਟੇ ਨੂੰ ਪੂਰਾ ਕਰਨ ਲਈ ਖ਼ਾਲਸਾ ਸਕੂਲ ਤੇ ਕਾਲਜ ਖੋਲ੍ਹੇ ਗਏ ਸਨ ਤੇ ਖੋਲ੍ਹੇ ਜਾ ਰਹੇ ਹਨ, ਪਰ ਸ਼ਿਕਾਇਤ ਫਿਰ ਭੀ ਉਸੇ ਤਰ੍ਹਾਂ ਸੁਣੀ ਜਾ ਰਹੀ ਹੈ। ਮੈਂ ਕਦੇ ਕਦੇ ਜਮਾਤਾਂ ਵਿਚ ਵਿਦਿਆਰਥੀਆਂ ਨਾਲ ਇਹ ਚਰਚਾ ਛੇੜ ਦਿਆ ਕਰਦਾ ਸਾਂ, ਤਾਕਿ ਮੈਨੂੰ ਉਹਨਾਂ ਦੇ ਆਪਣੇ ਮੂੰਹੋਂ ਪਤਾ ਲਗ ਸਕੇ ਕਿ ਗੁਰਬਾਣੀ ਵਲੋਂ ਉਹਨਾਂ ਦੀ ਬੇ-ਰੁਖ਼ੀ ਕਿਉਂ ਹੈ। ਅਜਿਹੇ ਮੌਕੇ 'ਤੇ ਲੜਕੇ ਆਮ ਤੌਰ 'ਤੇ ਆਪਣਾ ਦਿਲ ਖੋਲ੍ਹ ਕੇ ਅਸਲ ਘੁੰਡੀ ਦੱਸ ਹੀ ਦਿਆ ਕਰਦੇ ਹਨ। ਸੋ ਇਸ ਤਰ੍ਹਾਂ ਦੇ ਜ਼ਾਤੀ ਤਜਰਬੇ ਤੋਂ ਮੈਂ ਕਈ ਕਾਰਨ ਲੱਭੇ ਕਿ ਸਿਖ ਨੌਜੁਆਨਾਂ ਦੀ ਗੁਰਬਾਣੀ ਵਲੋਂ ਬੇ-ਰੁਖ਼ੀ ਕਿਉਂ ਹੈ।

ਸਭ ਤੋਂ ਪਹਿਲਾਂ ਮੈਨੂੰ ੧੯੧੫ ਵਿਚ ਇਕ ਅਨੋਖਾ ਤਜਰਬਾ ਹੋਇਆ। ਬੀ.ਏ. ਪਾਸ ਕਰਨ ਪਿਛੋਂ ਸਤੰਬਰ ੧੯੧੫ ਵਿਚ ਮੈਂ ਖ਼ਾਲਸਾ ਹਾਈ ਸਕੂਲ ਫ਼ਿਰੂਕਾ (ਜ਼ਿਲਾ ਸ਼ਾਹਪੁਰ) ਵਿਚ ਥਰਡ ਮਾਸਟਰ ਜਾ ਲੱਗਾ। ਸਕੂਲ ਦੇ ਵਿਦਿਆਰਥੀਆਂ ਨੇ ਇਕ ਭੁਜੰਗੀ ਸਭਾ ਬਣਾਈ ਹੋਈ ਸੀ, ਹਰ ਵੀਰਵਾਰ ਰਾਤ ਨੂੰ ਉਸ ਦਾ ਸਮਾਗਮ ਕਰਦੇ ਸਨ। ਪਹਿਲੇ ਹੀ ਵੀਰਵਾਰ ਜਦੋਂ ਮੈਂ ਉਹਨਾਂ ਦੀ ਸਭਾ ਦੇ ਸਤਸੰਗ ਵਿਚ ਗਿਆ, ਤਾਂ ਵਿਦਿਆਰਥੀਆਂ ਨੇ ਮੈਨੂੰ ਕੁਝ ਸੁਣਾਣ ਲਈ ਆਖਿਆ। ਮੈਨੂੰ ਢੋਲਕੀ ਛੈਣਿਆਂ ਨਾਲ ਜੋਟੀਆਂ ਦੇ ਤੇ ਹੱਲੇ ਦੇ ਸ਼ਬਦ ਪੜ੍ਹਨ ਦਾ ਬੜਾ ਸ਼ੌਕ ਤੇ ਅਭਿਆਸ ਸੀ। ਮੈਂ ਉਹਨਾਂ ਨਾਲ ਰਲ ਕੇ ਸ਼ਬਦ ਪੜ੍ਹੇ ਤੇ ਸ਼ਬਦਾਂ ਦੀ ਵਿਆਖਿਆ ਭੀ ਕੀਤੀ। ਇਕ ਅਜਬ ਖੇਡ ਬਣੀ। ਉੱਥੇ ਗਿਆਂ

ਇਹ ਮੇਰਾ ਦੂਜਾ ਦਿਨ ਸੀ, ਕਿਸੇ ਨਾਲ ਜਾਣ-ਪਛਾਣ ਨਹੀਂ ਸੀ। ਪਰ ਸ਼ਬਦ ਸੁਣਦਿਆਂ ਹੀ ਉਹ ਵਿਦਿਆਰਥੀ ਇਉਂ ਹੋ ਗਏ, ਜਿਵੇਂ ਮੇਰੀ ਉਹਨਾਂ ਦੀ ਕਈ ਸਾਲਾਂ ਤੋਂ ਸਾਂਝ ਹੈ। ਸਕੂਲ ਵਿਚ ਗੁਰਬਾਣੀ ਪੜ੍ਹਾਣ ਲਈ ਇਕ ਅਧਿਆਪਕ ਰੱਖਿਆ ਹੋਇਆ ਸੀ, ਜੋ ਸਿਰਫ਼ ਗਿਆਨੀ ਪਾਸ ਸੀ ਤੇ ਜਿਸ ਦੀ ਪੰਦਰ੍ਹਾਂ-ਵੀਹ ਰੁਪਏ ਤਨਖ਼ਾਹ ਸੀ। ਜਿਹੜੇ ਵਿਦਿਆਰਥੀ ਉਸ ਧਾਰਮਿਕ ਮਾਸਟਰ ਜੀ ਦੀ ਘੰਟੀ ਸਿਰਫ਼ ਮਖ਼ੌਲਾਂ ਤੇ ਗੱਪਾਂ ਵਿਚ ਲੰਘਾਣ ਦੇ ਜਤਨ ਕਰਿਆ ਕਰਦੇ ਸਨ, ਉਹ ਮੇਰੇ ਨਾਲ ਸਰਗੋਧੇ, ਸਿੱਲਾਂ-ਵਾਲੀ ਤੇ ਸਾਹੀਵਾਲ ਦੇ ਦੀਵਾਨਾਂ 'ਤੇ ਜਾ ਕੇ ਢੋਲਕੀ ਛੈਣੇ ਆਪ ਵਜਾ ਕੇ ਬੜੇ ਸ਼ੌਕ ਨਾਲ ਸ਼ਬਦ ਪੜ੍ਹਿਆ ਕਰਦੇ ਸਨ। ਤੇ ਉਹਨਾਂ ਲੜਕਿਆਂ ਮੈਨੂੰ ਕਈ ਵਾਰੀ ਇਹ ਆਖਣਾ—'ਮਾਸਟਰ ਜੀ ! ਅਸਾਨੂੰ ਅੱਜ ਤਕ ਕਦੇ ਹੈੱਡ-ਮਾਸਟਰ ਸਾਹਿਬ ਜਾਂ ਸੈਕੰਡ ਮਾਸਟਰ ਜੀ ਨੇ ਕੋਈ ਸ਼ਬਦ ਨਹੀਂ ਸੁਣਾਇਆ ਸੀ। ਛੈਣੇ ਹੱਥ ਵਿਚ ਫੜਨੇ ਤਾਂ ਕਿਤੇ ਰਹੇ, ਉਹਨਾਂ ਨੇ ਅੱਗੇ ਲੱਗ ਕੇ ਕਦੇ ਕੋਈ ਸ਼ਬਦ ਪੜ੍ਹਿਆ ਹੀ ਨਹੀਂ। ਅਸੀ ਸਮਝਦੇ ਰਹੇ ਕਿ ਸ਼ਬਦ ਪੜ੍ਹਨਾ ਸਿਰਫ਼ ਗਿਆਨੀ ਜੀ ਦਾ ਹੀ ਕੰਮ ਹੈ, ਜਿਨ੍ਹਾਂ ਨੂੰ ਤਨਖ਼ਾਹ ਭੀ ਇਤਨੀ ਥੋੜ੍ਹੀ ਦੇਂਦੇ ਹਨ ਕਿ ਉਹ ਰੋਟੀ ਭੀ ਰੱਜ ਕੇ ਨਾ ਖਾ ਸਕਣ, ਸਿਰ ਉੱਤੇ ਲੀਰਾਂ-ਵਗਦੀ ਪੱਗ ਹੋਵੇ ਤੇ ਪੈਰੀਂ ਟੁੱਟੀ ਹੋਈ ਜੁੱਤੀ ਹੋਵੇ। ਅਸਾਨੂੰ ਇਹ ਕਦੇ ਚਿੱਤ-ਚੇਤੇ ਭੀ ਨਹੀਂ ਸੀ ਕਿ ਅੰਗਰੇਜ਼ੀ ਪੜ੍ਹੇ-ਲਿਖੇ ਗਰੈਜੂਏਟ ਭੀ ਹੱਥ ਵਿਚ ਛੈਣੇ ਲੈ ਕੇ ਉੱਚੀ ਉੱਚੀ ਸ਼ਬਦ ਗਾ ਸਕਦੇ ਹਨ।'

ਮੈਂ ਉਸ ਸਕੂਲ ਵਿਚ ਦੋ ਸਾਲ ਦੇ ਕਰੀਬ ਰਿਹਾ, ਤੇ ਸ਼ਬਦ ਦੀ ਬਰਕਤਿ ਕਰਕੇ ਵਿਦਿਆਰਥੀ ਮੇਰੇ ਨਾਲ ਪਿਆਰ ਕਰਦੇ ਰਹੇ। ਉੱਥੋਂ ੧੯੧੭ ਵਿਚ ਮੈਂ ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲੇ ਵਿਚ ਆ ਕੇ ਸੰਸਕ੍ਰਿਤ ਅਤੇ ਗੁਰਬਾਣੀ ਪੜ੍ਹਾਂਦਾ ਰਿਹਾ। ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਆ ਕੇ ਮੇਰੇ ਕੰਨੀਂ ਇਹ 'ਵਾਜ ਪੈਣੀ ਸ਼ੁਰੂ ਹੋਈ ਕਿ ਸਿਖ ਨੌਜੁਆਨ ਬਾਣੀ ਵਲੋਂ ਮੂੰਹ ਮੋੜਦੇ ਜਾ ਰਹੇ ਹਨ। ਮੈਨੂੰ ਖ਼ਾਲਸਾ ਹਾਈ ਸਕੂਲ ਫ਼ਿਰੂਕੇ ਵਾਲੀ ਆਪਣੀ ਹੱਡ-ਬੀਤੀ ਚੇਤੇ ਆਈ, ਤੇ ਪਹਿਲਾਂ ਪਹਿਲਾਂ ਨੌਜੁਆਨਾਂ ਦੀ ਬੇ-ਰੁਖ਼ੀ ਦਾ ਕਾਰਨ ਮੈਂ ਸਿਰਫ਼ ਇਹੀ ਸਮਝਦਾ ਰਿਹਾ ਕਿ ਸਕੂਲਾਂ ਵਿਚ ਧਾਰਮਿਕ ਮਾਸਟਰਾਂ ਨੂੰ ਬਹੁਤ ਘੱਟ ਤਨਖ਼ਾਹ ਦਿੱਤੀ ਜਾ ਰਹੀ ਹੈ, ਜਿਸ ਕਰਕੇ ਵਿਦਿਆਰਥੀਆਂ ਉੱਤੇ ਉਹਨਾਂ ਦਾ ਅਸਰ ਨਹੀਂ ਪੈਂਦਾ। ਪੰਥ ਵਿਚ ਮੁੜ ਮੁੜ ਨਿੱਤ ਨੌਜੁਆਨਾਂ ਦੀ ਬੇ-ਰੁਖ਼ੀ ਵਾਲੀ ਸ਼ਿਕਾਇਤ ਸੁਣ-ਪੜ੍ਹ ਕੇ ਮੈਂ ਭੀ ਸੋਚਣ ਲੱਗਾ ਤੇ ਆਪਣੇ ਵਿਦਿਆਰਥੀਆਂ ਤੋਂ ਭੀ ਪੁੱਛਦਾ ਰਿਹਾ। ਉਸ ਸਾਰੀ ਸੋਚ-ਵਿਚਾਰ ਤੇ ਪੁੱਛ-ਗਿੱਛ ਵਿਚੋਂ ਇਸ

ਘਾਟ ਦੇ ਮੈਨੂੰ ਕਈ ਕਾਰਨ ਸੁੱਝਦੇ ਗਏ ਹਨ।

(੧) ਹੋਰ ਸਭ ਮਜ਼ਮੂਨਾਂ ਵਾਸਤੇ ਚੰਗੇ ਚੰਗੇ ਲਾਇਕ ਗਰੈਜੂਏਟ ਰੱਖਣੇ ਤੇ ਸਿਰਫ਼ ਗੁਰਬਾਣੀ ਪੜ੍ਹਾਣ ਲਈ ਨਿਰੇ ਗਿਆਨੀ-ਪਾਸ ਅਧਿਆਪਕ ਰਖਣੇ। ਇਹ ਗੱਲ ਵਿਦਿਆਰਥੀਆਂ ਉੱਤੇ ਇਹ ਅਸਰ ਪਾਣੋਂ ਨਹੀਂ ਰਹਿ ਸਕਦੀ ਕਿ ਇਹ ਮਜ਼ਮੂਨ ਘਟੀਆ ਮੇਲ ਦਾ ਮਿਥਿਆ ਜਾ ਰਿਹਾ ਹੈ। ਹਰ ਕੋਈ ਜਾਣਦਾ ਹੈ ਕਿ ਗਿਆਨੀ ਦਾ ਇਮਤਿਹਾਨ ਸਿਰਫ਼ ਪੰਜਾਬੀ ਬੋਲੀ ਦਾ ਇਮਤਿਹਾਨ ਹੈ ਤੇ ਇਸ ਇਮਤਿਹਾਨ ਦੀਆਂ ਕਿਤਾਬਾਂ ਹੀਰ ਵਾਰਸ ਸ਼ਾਹ, ਸ਼ਾਮੂ ਸ਼ਾਹ ਨਾਟਕ, ਨਾਵਲ ਚਿੱਟਾ ਲਹੂ ਆਦਿਕ ਪੜ੍ਹ ਕੇ ਗਿਆਨੀ-ਪਾਸ ਸੱਜਣ ਗੁਰਬਾਣੀ ਪੜ੍ਹਾਣ ਲਈ ਸਰਬ ਗੁਣ ਸੰਪੰਨ ਨਹੀਂ ਹੋ ਜਾਂਦਾ, ਇਹ ਇਮਤਿਹਾਨ ਤਾਂ ਹਿੰਦੂ ਮੁਸਲਮਾਨ ਮੁੰਡੇ ਭੀ ਪਾਸ ਕਰਦੇ ਆ ਰਹੇ ਹਨ। ਇਹ ਠੀਕ ਹੈ ਕਿ ਛੇ ਪਰਚਿਆਂ ਵਿਚੋਂ ਇਕ-ਅੱਧ ਕਿਤਾਬ ਗੁਰਬਾਣੀ ਦੀ ਭੀ ਹੈ, ਪਰ ਸਿਰਫ਼ ਇਤਨੇ ਨਾਲ ਗੁਰਬਾਣੀ ਪੜ੍ਹਾਣ ਲਈ ਯੋਗਤਾ ਨਹੀਂ ਬਣ ਸਕਦੀ।

ਬੀ.ਏ., ਐਮ.ਏ. ਆਦਿਕ ਜਮਾਤਾਂ ਦੀ ਪੜ੍ਹਾਈ ਕੀਤਿਆਂ ਨਿਰੀ ਉਹਨਾਂ ਜਮਾਤਾਂ ਦੇ ਮਜ਼ਮੂਨਾਂ ਦੀ ਵਾਕਫ਼ੀ ਨਹੀਂ ਹੋ ਜਾਂਦੀ, ਸਗੋਂ ਮਨੁੱਖ ਦਾ ਵਿਚਾਰ-ਮੰਡਲ ਭੀ ਚੌੜਾ ਹੋ ਜਾਂਦਾ ਹੈ, ਤੇ ਅਜਿਹਾ ਮਨੁੱਖ, ਜਿਸ ਮਜ਼ਮੂਨ ਨੂੰ ਹੱਥ ਪਾਂਦਾ ਹੈ, ਉਸ ਨੂੰ ਚੰਗੀ ਤਰ੍ਹਾਂ ਸਮਝ ਤੇ ਸਮਝਾ ਸਕਦਾ ਹੈ। ਪਰ ਜਿਸ ਮਨੁੱਖ ਦੀ ਵਿੱਦਿਆ ਦਾ ਘੇਰਾ ਸਿਰਫ਼ ਗਿਆਨੀ ਦੇ ਇਮਤਿਹਾਨ ਦੀਆਂ ਅੱਠ ਦਸ ਕਿਤਾਬਾਂ ਤੱਕ ਪਹੁੰਚਦਾ ਹੈ, ਉਸ ਦੀ ਸੋਚ-ਸ਼ਕਤੀ ਬਹੁਤ ਉਚੇਰੀ ਨਹੀਂ ਹੋ ਸਕਦੀ।

ਕਿਸੇ ਕਿਸੇ ਖ਼ਾਲਸਾ ਹਾਈ ਸਕੂਲ ਵਿਚ ਗਰੈਜੂਏਟ ਗਿਆਨੀ ਭੀ ਰੱਖੇ ਹੋਏ ਮਿਲਦੇ ਹਨ। ਪਰ ਇਕ ਬੜੀ ਹੈਰਾਨੀ ਵਾਲੀ ਗੱਲ ਇਹ ਹੈ ਕਿ ਆਮ ਤੌਰ 'ਤੇ ਉਹਨਾਂ ਦੀ ਤਨਖ਼ਾਹ ਦਾ ਗਰੇਡ ਹੋਰ ਮਜ਼ਮੂਨ ਪੜ੍ਹਾਣ ਵਾਲੇ ਗਰੈਜੂਏਟਾਂ ਨਾਲੋਂ ਕਾਫ਼ੀ ਘੱਟ ਰੱਖਿਆ ਹੁੰਦਾ ਹੈ। ਭਲਾ ਇਹ ਕਿਉਂ ? ਵਿਦਿਆਰਥੀਆਂ ਨੂੰ ਇਸ ਤੋਂ ਵਧੀਕ ਹੋਰ ਕੀ ਸਬੂਤ ਮਿਲੇ ਕਿ ਪ੍ਰਬੰਧਕਾਂ ਨੇ ਗੁਰਬਾਣੀ ਨੂੰ ਬਾਕੀ ਮਜ਼ਮੂਨਾਂ ਨਾਲੋਂ ਘਟੀਆਂ ਦਰਜਾ ਦਿੱਤਾ ਹੋਇਆ ਹੈ ? ਤੇ ਇਸ ਦਾ ਅਸਰ ਇਹੀ ਪੈਣਾ ਹੋਇਆ ਕਿ ਵਿਦਿਆਰਥੀ ਇਸ ਮਜ਼ਮੂਨ ਨੂੰ ਬੇ-ਲੋੜਵਾਂ ਸਮਝਣ।

ਜਦੋਂ ਮਈ ੧੯੧੭ ਵਿਚ ਮੈਂ ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲੇ ਵਿਚ ਆਇਆ, ਤਾਂ ਕਾਲਜ ਨਵਾਂ ਨਵਾਂ ਖੁਲ੍ਹਣ ਕਰਕੇ ਤੇ ਆਪਣੀ ਵੱਖਰੀ

ਇਮਾਰਤ ਨਾ ਹੋਣ ਕਰਕੇ, ਕਾਲਜ ਦੀਆਂ ਜਮਾਤਾਂ ਪਹਿਲਾਂ-ਪਹਿਲ ਖ਼ਾਲਸਾ ਹਾਈ ਸਕੂਲ ਦੀ ਇਮਾਰਤ ਵਿਚ ਹੀ ਲਗਦੀਆਂ ਸਨ। ਸਕੂਲ ਦੇ ਕਈ ਵਿਦਿਆਰਥੀਆਂ ਨੂੰ ਬਾਕੀ ਦੇ ਲੜਕੇ ਗਿਆਨੀ ਗਿਆਨੀ ਕਰ ਕੇ ਸੱਦਿਆ ਕਰਦੇ ਸਨ। ਮੈਂ ਇਹ ਖ਼ਿਆਲ ਕਰ ਕੇ ਬੜਾ ਹੈਰਾਨ ਹੋਇਆ ਕਿ ਇਸ ਸ਼ਹਿਰ ਵਿਚ ਮੁੰਡੇ ਛੋਟੀ ਉਮਰ ਵਿਚ ਹੀ ਗਿਆਨੀ ਦਾ ਇਮਤਿਹਾਨ ਪਾਸ ਕਰ ਲੈਂਦੇ ਸਨ। ਪਰ ਜਦੋਂ ਮੈਂ ਸੁਕੂਲ ਦੇ ਇਕ ਮਾਸਟਰ ਨਾਲ ਇਹ ਗੱਲ ਕੀਤੀ, ਤਾਂ ਉਸ ਨੇ ਹੱਸ ਕੇ ਆਖਿਆ ਕਿ ਇੱਥੇ ਸਿਰਫ਼ ਬਦ-ਚਲਨ ਮੁੰਡਿਆਂ ਨੂੰ ਗਿਆਨੀ ਆਖਿਆ ਜਾਂਦਾ ਹੈ। ਇਹ ਸੁਣ ਕੇ ਮੇਰੇ ਦਿਲ ਨੂੰ ਬੜੀ ਸੱਟ ਵੱਜੀ। ਜਿਸ ਸਿਖ-ਆਸ਼ਰਮ ਵਿਚ ਬਦ-ਚਲਨ ਮੁੰਡੇ ਵਾਸਤੇ ਲਫ਼ਜ਼ ਗਿਆਨੀ ਵਰਤਿਆ ਜਾ ਰਿਹਾ ਹੈ, ਉੱਥੇ ਉਸ ਅਧਿਆਪਕ ਪਾਸੋਂ ਲੜਕੇ ਕਿਤਨਾ ਕੁ ਸਿਖ-ਧਰਮ ਸਿਖ ਸਕਦੇ ਹਨ ਜਿਸ ਨੂੰ ਉਹ ਹਰ ਰੋਜ਼ 'ਗਿਆਨੀ ਜੀ, ਗਿਆਨੀ ਜੀ' ਆਖ ਕੇ ਸੱਦਦੇ ਹਨ। ਇਥੋਂ ਇਹ ਅੰਦਾਜ਼ਾ ਲਾਉਣਾ ਔਖਾ ਨਹੀਂ ਕਿ ਜਿਹੜੇ ਸਿਖ-ਸਕੂਲ ਸਿਖ-ਬੱਚਿਆਂ ਵਿਚ ਗੁਰਬਾਣੀ ਦਾ ਪਿਆਰ ਪੈਦਾ ਕਰਨ ਵਾਸਤੇ ਸਿਖ ਕੌਮ ਨੇ ਲੱਖਾਂ ਨਹੀਂ, ਕ੍ਰੋੜਾਂ ਰੁਪਏ ਖ਼ਰਚ ਕੇ ਬਣਾਏ ਹਨ, ਉਹਨਾਂ ਵਿਚ ਸਿਖ ਬੱਚੇ ਗੁਰਬਾਣੀ ਪੜ੍ਹਾਣ ਵਾਲੇ ਮਾਸਟਰ ਦੀ ਕਿਤਨੀ ਕੁ ਇੱਜ਼ਤ ਸਮਝਦੇ ਹਨ ਤੇ ਕਿਤਨਾ ਕੁ ਧਰਮ ਉਸ ਪਾਸੋਂ ਸਿਖ ਰਹੇ ਹਨ।

ਆਪਣੀ ਵਿੱਦਿਆ ਦਾ ਘੇਰਾ ਬਹੁਤ ਹੀ ਚੌੜਾ ਹੋਣ ਕਰਕੇ ਨਿਰੇ ਪੰਜਾਬੀ ਦਾ ਗਿਆਨੀ ਇਮਤਿਹਾਨ ਪਾਸ ਕੀਤੇ ਕਈ ਸੱਜਣ ਕਈ 'ਸਾਖੀਆਂ' ਤੇ ਅਰਥ ਭੀ ਕੁਝ ਅਜਿਹੇ ਸੁਣਾਂਦੇ ਹਨ ਜੋ ਮਨੁੱਖਾ ਜੀਵਨ ਵਿਚ ਐਸ ਵੇਲੇ ਢੁਕਦੇ-ਫੱਬਦੇ ਨਹੀਂ ਹਨ। ਇਸ ਦਾ ਨਤੀਜਾ ਇਹ ਨਿਕਲ ਰਿਹਾ ਹੈ ਕਿ ਜਿਉਂ ਜਿਉਂ ਵਿਦਿਆਰਥੀ ਦੀ ਵਾਕਫ਼ੀਅਤ ਦਾ ਚੌ-ਗਿਰਦਾ ਖੁਲ੍ਹਾ ਹੁੰਦਾ ਜਾਂਦਾ ਹੈ, ਤਿਉਂ ਤਿਉਂ ਉਹਨਾਂ ਸੁਣੀਆਂ ਸਾਖੀਆਂ ਤੋਂ ਸਿਰ ਫੇਰਦਾ ਜਾਂਦਾ ਹੈ, ਤੇ ਜਿਵੇਂ ਅੰਗਰੇਜ਼ ਕਵੀ ਟੈਨੀਸਨ ਨੇ ਆਖਿਆ ਹੈ ਕਿ ਸ਼ਰਧਾ ਵਿਚ ਥੋੜ੍ਹਾ ਜਿਤਨਾ ਭੀ ਪਿਆ ਹੋਇਆ ਛੇਕ ਵਧਦਾ ਵਧਦਾ ਆਖ਼ਰ ਸਾਰੀ ਸ਼ਰਧਾ ਮੁਕਾ ਦੇਂਦਾ ਹੈ, ਇਸੇ ਤਰ੍ਹਾਂ ਉਹਨਾਂ ਸਾਖੀਆਂ ਤੋਂ ਮੂੰਹ ਮੁੜਨ ਕਰਕੇ ਸਹਿਜੇ ਸਹਿਜੇ ਗੁਰਬਾਣੀ ਵਲੋਂ ਹੀ ਇਨਕਾਰ ਹੋਣ ਲੱਗ ਪੈਂਦਾ ਹੈ।

**ਗੁਰ-ਰਜ਼ਾ ਵਿਚਿ ਸ਼ੱਕੁ ਰਤਾ ਭਰਿ, ਸ਼ਰਧਾ ਸੱਭ ਗਵਾਏ।**
**ਸਹਜੇ ਸਹਜੇ ਤੋੜਿ ਗੁਰੂ ਤੋਂ, ਮਨਮੁਖੁ ਚਾਇ ਕਰਾਏ।**
**ਵੇਖੋ ! ਸੋਹਣਾ ਸਾਜ਼, ਜਿਵੇਂ, ਜਦਿ ਹੱਥਿ ਗਵੱਯੇ ਆਵੇ।**
**ਕਢਿ ਕਢਿ ਸੁਰਾਂ ਮਿੱਠੀਆਂ ਉਸ 'ਚੋਂ, (ਦਿਲ-) ਤਰਬਾਂ ਪਿਆ ਹਿਲਾਵੇ।**

ਬੇ-ਪਰਵਾਹਯੋਂ ਸਾਜ਼ ਓਸ ਵਿਚਿ, ਚੀਰੁ ਜਿਹਾ ਜਦਿ ਪੈਂਦਾ।
ਨਿੱਕਾ ਹੀ ਇਹ ਰੋਗੁ, ਸਾਜ਼ ਦਾ ਘੁੱਟਿ ਗਲਾ ਤਦਿ ਲੈਂਦਾ।
ਵੇਲੇ-ਸਿਰ ਜੇ ਮੁਤਾਰਿਬੁ[1], ਉਸ ਦਾ ਚੀਰ ਨ ਬੰਦ ਕਰਾਏ।
ਵਧਦਾ ਵਧਦਾ ਚੌੜਾ ਹੁਇ ਹੁਇ, ਸਾਰਾ ਰਾਗੁ ਮੁਕਾਏ।

*(ਕਵੀ ਟੈਨੀਸਨ ਤੋਂ)*

(੨) ਮੈਂ ਸੰਨ ੧੯੨੧ ਤੋਂ ੧੯੨੭ ਤਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਿਚ ਮੀਤ ਸਕੱਤਰ ਰਿਹਾ, ਤੇ ਫਿਰ ਦੂਜੀ ਵਾਰੀ ਮੈਂ ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲੇ ਚਲਾ ਗਿਆ। ੧੯੨੯ ਦੀਆਂ ਗਰਮੀ ਦੀਆਂ ਛੁੱਟੀਆਂ ਵਿਚ ਕੁਝ ਦਿਨਾਂ ਲਈ ਮੈਂ ਫਿਰ ਅੰਮ੍ਰਿਤਸਰ ਆਪਣੇ ਦੋਸਤਾਂ ਮਿੱਤਰਾਂ ਪਾਸ ਆ ਟਿਕਿਆ। ਸ਼੍ਰੋਮਣੀ ਕਮੇਟੀ ਦੇ ਇਕ ਕਲਰਕ ਸੱਜਣ ਮੇਰੇ ਨਾਲ ਬੜਾ ਹਿਤ ਕਰਿਆ ਕਰਦੇ ਸਨ। ਇਕ ਦਿਨ ਮੈਨੂੰ ਆਖਣ ਲਗੇ—ਪ੍ਰੋਫ਼ੈਸਰ ਜੀ, ਮੈਂ ਹਰ ਰੋਜ਼ ਗੁਰੂ ਗ੍ਰੰਥ ਸਾਹਿਬ ਦੀ ਸੰਥਿਆ ਸੁਣਨ ਇਕ ਡੇਰੇ ਜਾਂਦਾ ਹਾਂ। ਜਿਤਨੇ ਦਿਨ ਤੁਸਾਂ ਇੱਥੇ ਰਹਿਣਾ ਹੈ, ਤੁਸੀ ਭੀ ਮੇਰੇ ਨਾਲ ਚਲਿਆ ਕਰੋ। ਅਸੀ ਦੋਵੇਂ ਗਏ। ਉਸ ਦਿਨ ਦੀ ਸੰਥਿਆ ਤੁਖਾਰੀ ਛੰਤ ਮਹਲਾ ੧ ਦੀ ਪਉੜੀ 'ਸਾਵਣਿ ਸਰਸ ਮਨਾ' ਤੋਂ ਸ਼ੁਰੂ ਹੋਣੀ ਸੀ। ਪੰਦਰ੍ਹਾਂ ਦੇ ਕਰੀਬ ਵਿਦਿਆਰਥੀ ਸਨ, ਹਰੇਕ ਦੇ ਪਾਸ ਆਪਣੀ ਸੰਚੀ ਸੀ। ਇਕ ਵਿਦਿਆਰਥੀ ਪਾਠ ਕਰਦਾ ਸੀ ਤੇ ਡੇਰੇ ਦੇ ਇਕ ਵਿਦਵਾਨ ਸੱਜਣ ਜੀ ਅਰਥ ਸੁਣਾਂਦੇ ਸਨ। ਜਦੋਂ ਉਹਨਾਂ ਪਹਿਲੀ ਹੀ ਤੁਕ ਦਾ ਅਰਥ ਕੀਤਾ, ਤਾਂ ਮੈਨੂੰ ਉਹ ਬੜਾ ਹੀ ਓਪਰਾ ਤੇ ਅਢੁਕਵਾਂ ਜਿਹਾ ਜਾਪਿਆ। ਮੈਂ ਬੜੇ ਸਤਿਕਾਰ ਤੇ ਅਧੀਨਗੀ ਨਾਲ ਆਪਣਾ ਇਹ ਸੰਸਾ ਪੇਸ਼ ਕੀਤਾ, ਤਾਂ ਵਿਦਿਆਰਥੀਆਂ ਵਿਚੋਂ ਇਕ ਸੱਜਣ ਨੇ ਤੁਰਤ ਜਵਾਬ ਦਿੱਤਾ—'ਭਾਈ! ਰਤਾ ਧੀਰਜ ਕਰ, ਕਾਹਲਾ ਕਿਉਂ ਪੈਂਦਾ ਏਂ? ਸੰਤ ਜੀ ਨੇ ਇਸ ਸ਼ਬਦ ਦੇ ਕਈ ਅਰਥ ਕਰਨੇ ਹਨ, ਤੈਨੂੰ ਜਿਹੜਾ ਪਸੰਦ ਆਵੇਗਾ, ਰਖ ਲਈਂ।'

ਸੰਥਿਆ ਦਾ ਬਾਕੀ ਸਮਾ ਉੱਥੇ ਮੈਂ ਸੱਭਿਅਤਾ ਦੇ ਨਿਯਮਾਂ ਦੀ ਪਾਲਨਾ ਖ਼ਾਤਰ ਗੁਜ਼ਾਰਿਆ। ਤੋਤੇ ਵਾਂਗ ਰਟਣ ਦੀ ਮੈਨੂੰ ਬਾਣ ਨਹੀਂ ਸੀ।

ਸਿੱਖ ਕੌਮ ਦੇ ਅਜਿਹੇ ਕਈ ਆਸ਼ਰਮ ਸੁਣੀਦੇ ਹਨ, ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਹੁੰਦੀ ਹੈ ਤੇ ਇਕ ਇਕ ਸ਼ਬਦ ਦੇ ਕਈ ਕਈ ਅਰਥ ਕੀਤੇ ਜਾਣ ਦਾ ਰਿਵਾਜ ਹੈ। ਇਹ ਤਾਂ ਉਹਨਾਂ ਆਸ਼ਰਮਾਂ ਦੇ ਵਿਦਿਆਰਥੀ ਨੂੰ ਹੀ

---

੧. ਮੁਤਰਿਬੁ—ਗਵੱਈਆ।

ਪਤਾ ਹੋਵੇਗਾ ਕਿ ਉਹ ਸਾਰੇ ਅਰਥ ਜ਼ਬਾਨੀ ਯਾਦ ਕਰ ਲੈਂਦੇ ਹਨ; ਜਾਂ, ਕੋਈ ਖ਼ਾਸ ਅਰਥ ਚੁਣ ਲੈਂਦੇ ਹਨ, ਤੇ ਜੇ ਕੋਈ ਇਕ ਅਰਥ ਚੁਣ ਲੈਂਦੇ ਹਨ ਤਾਂ ਉਹ ਫਬਵੇਂ ਅਰਥ ਦੀ ਪਛਾਣ ਲਈ ਕਿਹੜੀ ਕਸਵੱਟੀ ਵਰਤਦੇ ਹਨ।

ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਗੁਰਦੁਆਰੇ ਵਿਚ ਇਕ ਵਾਰੀ ਇਕ ਵਿਦਵਾਨ ਸੱਜਣ ਜੀ ਨੇ ਆ ਕੇ ਸ਼ਬਦ ਦੀ ਕਥਾ ਕੀਤੀ। ਉਸ ਸ਼ਬਦ ਵਿਚ ਲਫ਼ਜ਼ 'ਹਰਿ' ਆ ਗਿਆ। ਉਹਨਾਂ ਨੇ ਇਸ ਲਫ਼ਜ਼ ਦੇ ਅਰਥ ਕਰਨੇ ਸ਼ੁਰੂ ਕਰ ਦਿਤੇ—ਵਿਸ਼ਨੂੰ, ਇੰਦਰ, ਸੂਰਜ, ਘੋੜਾ, ਸ਼ੇਰ, ਬਾਂਦਰ, ਸੱਪ, ਸ਼ਿਵ, ਹਰੇਕ ਤੇ 'ਹਰਿ' ਦਾ ਅਰਥ ਪਰਮਾਤਮਾ। ਬੜੀ 'ਪ੍ਰਭਾਵ-ਸ਼ਾਲੀ' ਕਥਾ ਹੋਈ। ਪਰ ਦੀਵਾਨ ਦੀ ਸਮਾਪਤੀ ਪਿੱਛੋਂ ਕਿਤੇ ਕਿਤੇ ਕੋਈ ਵਿਦਿਆਰਥੀ ਇਹ ਭੀ ਆਖਦਾ ਸੁਣਿਆ ਗਿਆ ਕਿ ਚੰਗਾ ਹੋਇਆ, ਅੱਜ ਲਫ਼ਜ਼ 'ਹਰਿ' ਦਾ ਅਰਥ ਭੀ ਪਤਾ ਲਗ ਗਿਆ, ਨਹੀਂ ਤਾਂ ਸ਼ਾਇਦ ਕਿਤੇ ਭੁਲੇਖੇ ਵਿਚ ਅਸੀ ਗੁੱਗੇ ਦੀ ਪੂਜਾ ਹੀ ਕਰਨ ਲਗ ਪੈਂਦੇ।

(੩) ਸਿਖ ਕੌਮ ਵਿਚ ਆਮ ਕਰਕੇ ਤੇ ਸਿਖ ਨੌ-ਜੁਆਨਾਂ ਵਿਚ ਖ਼ਾਸ ਤੌਰ 'ਤੇ ਸਿਖ ਧਰਮ ਦਾ ਪਰਚਾਰ ਕਰਨ ਲਈ ਇਕ ਹੋਰ ਨਵਾਂ ਤਰੀਕਾ ਰਿਵਾਜ ਫੜਦਾ ਜਾ ਰਿਹਾ ਹੈ। ਜਨਵਰੀ ੧੯੨੯ ਦਾ ਜ਼ਿਕਰ ਹੈ, ਮੈਂ ਤਦੋਂ ਗੁਰੂ ਨਾਨਕ ਖ਼ਾਲਸਾ ਕਾਲਜ ਗੁਜਰਾਂਵਾਲੇ ਵਿਚ ਸਾਂ। ਮੇਰਾ ਘਰ ਕਾਲਜ ਤੇ ਯਤੀਮਖ਼ਾਨੇ ਦੇ ਨੇੜੇ ਹੀ ਸੀ, ਤੇ ਮੈਂ ਯਤੀਮਖ਼ਾਨੇ ਦੇ ਰੋਜ਼ਾਨਾ ਸਤਸੰਗ ਵਿਚ ਜਾਇਆ ਕਰਦਾ ਸਾਂ। ਗੁਰੂ ਹਰਿ ਰਾਇ ਸਾਹਿਬ ਜੀ ਦੇ ਜਨਮ-ਪੁਰਬ ਤੋਂ ਅਗਲਾ ਦਿਨ ਸੀ। ਅਜੇ ਦੀਵਾਨ ਦੀ ਸਮਾਪਤੀ ਨਹੀਂ ਸੀ ਹੋਈ ਕਿ ਆਸ਼ਰਮ ਦੇ ਹੈੱਡ ਮਾਸਟਰ ਸਾਹਿਬ ਨੇ ਉੱਠ ਕੇ ਆਖਿਆ—"ਸਾਡੇ ਆਸ਼ਰਮ ਦੇ ਇਕ ਪੁਰਾਣੇ ਵਿਦਿਆਰਥੀ ਸਬੱਬ ਨਾਲ ਅੱਜ ਆ ਗਏ ਹਨ, ਹੁਣ ਉਹ ਦਸ ਮਿੰਟਾਂ ਵਾਸਤੇ ਗੁਰਮਤਿ ਬਾਰੇ ਸੰਗਤਿ ਨੂੰ ਕੁਝ ਸੁਣਾਵਣਗੇ।" ਨੌਜੁਆਨ ਪ੍ਰਚਾਰਕ ਜੀ ਨੇ ਵਖਿਆਨ ਸ਼ੁਰੂ ਕੀਤਾ। ਜ਼ਬਾਨ ਬੜੀ ਸੁੰਦਰ ਚਲਦੀ ਸੀ, ਫਿਰ ਇਤਨੀ ਤੇਜ਼ ਕਿ ਮਾਨੋ, ਹਵਾ ਨਾਲ ਗੱਲਾਂ ਕਰਦੀ ਹੈ, ਫਰਨ-ਫਰਨ ਮੂੰਹੋਂ ਲਫ਼ਜ਼ ਨਿਕਲਦੇ ਆ ਰਹੇ ਸਨ। ਵਖਿਆਨ ਵਿਚ ਉਹਨਾਂ ਨੇ ਪ੍ਰਮਾਣ ਵਜੋਂ ਫ਼ਾਰਸੀ ਦੇ ਸ਼ੇਅਰ ਬਹੁਤ ਸੁਣਾਏ। ਮੈਂ ਮਿਡਲ ਤਕ ਪੰਜ ਸਾਲ ਤਕ ਫ਼ਾਰਸੀ ਪੜ੍ਹੀ ਹੋਈ ਸੀ, ਤੇ ਭਾਈ ਨੰਦ ਲਾਲ ਜੀ ਦੀਆਂ ਗ਼ਜ਼ਲਾਂ ਦਾ ਭੀ ਮੈਨੂੰ ਕਾਫ਼ੀ ਅਭਿਆਸ ਸੀ। ਪਰ ਮੈਂ ਆਪਣੇ ਦਿਲ ਵਿਚ ਬੜਾ ਸ਼ਰਮਿੰਦਾ ਤੇ ਹੌਲਾ ਪਿਆ, ਜਦੋਂ ਮੈਂ ਆਪਣੀ ਸੋਚ-ਸ਼ਕਤੀ ਨੂੰ ਉਹਨਾਂ ਦੀ ਤੇਜ਼ ਰਫ਼ਤਾਰ ਤੇ ਫ਼ਾਰਸੀ ਦੇ ਸ਼ੇਅਰਾਂ ਦੇ ਨਾਲ ਨਾਲ ਚਲਾ ਨਾ ਸਕਿਆ। ਮੇਰੇ ਸਾਹਮਣੇ ਪਾਸੇ ਮਾਈਆਂ ਬੀਬੀਆਂ ਬੈਠੀਆਂ ਹੋਈਆਂ ਸਨ ਤੇ ਉਹਨਾਂ ਵਿਚੋਂ ਕਈ ਝੂਮ

ਰਹੀਆਂ ਸਨ। ਮੈਂ ਹੋਰ ਭੀ ਵਧੀਕ ਸ਼ਰਮਿੰਦਾ ਹੋਇਆ। ਵਖਿਆਨ ਖ਼ਤਮ ਹੋਣ 'ਤੇ ਆਸ਼ਰਮ ਦੇ ਹੈੱਡ-ਮਾਸਟਰ ਜੀ ਨੇ ਉੱਠ ਕੇ ਪ੍ਰਚਾਰਕ ਨੌਜੁਆਨ ਦੀ ਬੜੇ ਫਬਵੇਂ ਲਫ਼ਜ਼ਾਂ ਵਿਚ ਵਡਿਆਈ ਕੀਤੀ, ਧੰਨਵਾਦ ਕੀਤਾ, ਤੇ ਤਜਵੀਜ਼ ਪੇਸ਼ ਕੀਤੀ ਕਿ ਜੇ ਸੰਗਤਿ ਪਸੰਦ ਕਰੇ ਤਾਂ ਆਪਣੇ ਆਸ਼ਰਮ ਦੇ ਪੁਰਾਣੇ ਵਿਦਿਆਰਥੀ ਜੀ ਨੂੰ ਅੱਜ ਦਾ ਦਿਨ ਅਟਕਾ ਲਿਆ ਜਾਏ, ਤੇ ਸ਼ਾਮ ਵੇਲੇ ਸ਼ਹਿਰ ਵਿਚ ਮੁਨਾਦੀ ਕਰਾ ਕੇ ਘੰਟਾ ਡੇਢ ਘੰਟਾ ਲੈਕਚਰ ਆਸ਼ਰਮ ਵਿਚ ਕਰਾਇਆ ਜਾਏ। ਹੈੱਡ-ਮਾਸਟਰ ਸਾਹਿਬ ਨੇ ਹੁੰਗਾਰੇ ਦੀ ਖ਼ਾਤਰ ਅਚਨਚੇਤ ਇਹ ਭੀ ਆਖ ਦਿੱਤਾ—'ਕਿਉਂ, ਭਾਈ ਸਾਹਿਬ ਸਿੰਘ ਜੀ, ਠੀਕ ਹੈ ਨਾ ?' ਮੈਂ ਤਾਂ ਅਗੇ ਹੀ ਘਬਰਾਇਆ ਬੈਠਾ ਸਾਂ, ਆਪਣੇ ਨਕਾਰੇ-ਪਨ 'ਤੇ। ਇਹ ਸੁਣ ਕੇ ਮੇਰੇ ਤਾਂ ਦੰਦ ਜੁੜ ਗਏ। ਨਾ ਹੇਠਲੀ ਦੰਦੀਂ, ਨਾ ਉਤਲੀ ਦੰਦੀਂ, ਮੈਂ ਕੋਈ ਹੂੰ ਹਾਂ ਕਰ ਹੀ ਨਾ ਸਕਿਆ। ਦੀਵਾਨ ਸਮਾਪਤ ਹੋ ਗਿਆ। ਗੁਰਦੁਆਰਾ ਖ਼ਾਲੀ ਹੋਣ ਲੱਗ ਪਿਆ। ਮੈਂ ਹੈੱਡ-ਮਾਸਟਰ ਸਾਹਿਬ ਨੂੰ ਬਾਹੋਂ ਫੜ ਕੇ ਸਹਿਜ ਨਾਲ ਆਖਿਆ—'ਤੁਸਾਂ ਮੈਥੋਂ ਕਾਹਦੇ ਲਈ ਪੁਛਣਾ ਸੀ ? ਪਰ ਸੱਚ ਦੱਸੋ, ਤੁਹਾਨੂੰ ਵਖਿਆਨ ਦੀ ਕਿਤਨੀ ਕੁ ਸਮਝ ਆਈ ਸੀ ? ਉਹਨਾਂ ਦੇ ਮੂੰਹੋਂ ਸਾਫ਼ ਹੀ ਨਿਕਲ ਗਿਆ ਕਿ ਸਮਝ ਤਾਂ ਰਤਾ ਭੀ ਨਹੀਂ ਸੀ ਆਈ। ਮੈਂ ਹੱਸ ਕੇ ਕਿਹਾ ਤਾਂ ਫਿਰ ਜੋ ਸਾਡੀਆਂ ਭੈਣਾਂ ਝੂਮ ਰਹੀਆਂ ਸਨ, ਉਹ ਭੀ ਵਕਤ ਟਪਾਣ ਦੀ ਖ਼ਾਤਰ ਹੀ ਹੋਵੇਗਾ। ਤੇ ਸਮਝ ਕਿਸੇ ਨੂੰ ਆਉਂਦੀ ਭੀ ਕਿਵੇਂ ? ਉਹ ਸ਼ੇਅਰ ਸਾਰੇ ਦੇ ਸਾਰੇ ਹਾਫ਼ਜ਼ ਤੇ ਸ਼ੇਖ਼ ਸਾਅਦੀ ਦੇ ਸਨ।

ਮੇਰਾ ਇਕ ਮਿੱਤਰ ਇਕ ਖ਼ਾਲਸਾ ਸਕੂਲ ਵਿਚ ਮੁੰਡਿਆਂ ਨੂੰ ਗੁਰਬਾਣੀ ਪੜ੍ਹਾਇਆ ਕਰਦਾ ਸੀ ਤੇ ਕਈ ਵਾਰੀ ਗਿਲਾ ਕਰਦਾ ਸੀ ਕਿ ਕਿਸੇ ਨੂੰ ਬਾਣੀ ਦਾ ਸ਼ੌਕ ਨਹੀਂ ਦਿੱਸਦਾ। ਸਮਾ ਪਾ ਕੇ ਉਸ ਨੂੰ ਇਕ ਐਸੇ ਆਸ਼ਰਮ ਵਿਚ ਗੁਰਬਾਣੀ ਪੜ੍ਹਾਣ ਦਾ ਅਵਸਰ ਮਿਲ ਗਿਆ, ਜਿਥੋਂ ਦੇ ਵਿਦਿਆਰਥੀ ਸਿਰਫ਼ ਗੁਰਮਤਿ ਪੜ੍ਹਨ ਦੀ ਖ਼ਾਤਰ ਹੀ ਦਾਖ਼ਲ ਸਨ। ਦੋ ਕੁ ਮਹੀਨੇ ਗੁਜ਼ਰਨ 'ਤੇ ਉਹ ਮਾਸਟਰ ਜੀ ਇਕ ਦਿਨ ਸਬੱਬ ਨਾਲ ਮਿਲ ਪਏ ਤੇ ਆਖਣ ਲੱਗੇ -'ਪ੍ਰੋਫ਼ੈਸਰ ਜੀ ! ਸਵਾਦ ਆ ਗਿਆ ਏ, ਹੁਣ ਮੈਂ ਬੜੀ ਮਿਹਨਤ ਕਰ ਰਿਹਾ ਹਾਂ ਤੇ ਬਹੁਤ ਕੁਝ ਜ਼ਬਾਨੀ ਯਾਦ ਕਰ ਲਿਆ ਹੈ।' ਮੈਂ ਅੱਗੋਂ ਖ਼ੁਸ਼ ਹੋ ਕੇ ਉੱਤਰ ਦਿੱਤਾ ਕਿ ਜਿਉਂ ਜਿਉਂ ਗੁਰਬਾਣੀ ਜ਼ਬਾਨੀ ਯਾਦ ਕਰੋਗੇ ਤੇ ਨਿੱਤ ਦੇ ਪਾਠ ਦਾ ਅਭਿਆਸ ਬਣੇਗਾ, ਸਵਾਦ ਜ਼ਰੂਰ ਬਣੇਗਾ। ਮੇਰੇ ਮਿੱਤਰ ਜੀ ਨੇ ਕਿਹਾ ਕਿ ਮੈਂ ਪੰਜਾਹ ਗ਼ਜ਼ਲਾਂ ਯਾਦ ਕੀਤੀਆਂ ਹਨ। ਇਹ ਸੁਣ ਕੇ ਮੈਂ ਬੋਲਿਆ ਭਾਈ ਨੰਦ ਲਾਲ ਜੀ ਦੀਆਂ

ਗ਼ਜ਼ਲਾਂ ਭੀ ਬਹੁਤ ਹੀ ਰਸੀਲੀਆਂ ਹਨ, ਮੈਂ ਭੀ ਇਕ ਵਾਰੀ *ਦੀਵਾਨਿ ਗੋਇਆ* ਵਿਚੋਂ ਤੇਤੀ ਜ਼ਬਾਨੀ ਯਾਦ ਕੀਤੀਆਂ ਸਨ। ਪਰ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋਂ ਮੇਰੇ ਮਿੱਤਰ ਨੇ ਜਵਾਬ ਦਿੱਤਾ ਕਿ ਮੈਂ ਹਾਫ਼ਜ਼ ਤੇ ਸ਼ੇਖ਼ ਸਾਅਦੀ ਦੀਆਂ ਗ਼ਜ਼ਲਾਂ ਕੰਠ ਕੀਤੀਆਂ ਹਨ। ਸਿਖ ਵਿਦਿਆਰਥੀਆਂ ਦੇ ਦਿਲ ਵਿਚ ਸਤਿਗੁਰੂ ਪਾਤਿਸ਼ਾਹ ਦੀ ਬਾਣੀ ਦਾ ਪਿਆਰ-ਸਤਿਕਾਰ ਪੈਦਾ ਕਰਨ ਦੀ ਜ਼ਿੰਮੇਵਾਰੀ ਵਾਲਾ ਸੱਜਣ ਪਹਿਲ ਕਰਦਾ ਹੈ ਸ਼ੇਖ਼ ਸਾਅਦੀ ਤੇ ਹਾਫ਼ਜ਼ ਤੋਂ! ਰੰਗ ਕਰਤਾਰ ਦੇ!

ਕਾਲਜ ਦੇ ਗੁਰਦੁਆਰੇ ਵਿਚ ਗੁਰਪੁਰਬ ਮਨਾਣ ਦਾ ਪਰਬੰਧ ਮੇਰੇ ਜ਼ਿੰਮੇ ਸੀ। ਇਕ ਗੁਰਪੁਰਬ ਸਮੇ ਮੇਰੇ ਬੇਨਤੀ ਕਰਨ 'ਤੇ ਮੇਰੇ ਉਸ ਮਿੱਤਰ ਜੀ ਨੇ ਭੀ ਆ ਕੇ ਲੈੱਕਚਰ ਕੀਤਾ। ਉਹਨਾਂ ਦੀ ਜ਼ਬਾਨ ਅਗੇ ਨਾਲੋਂ ਬਹੁਤ ਤੇਜ਼ ਤੇ ਫੁਰਤੀਲੀ ਹੋ ਚੁਕੀ ਸੀ। ਇਉਂ ਜਾਪਦਾ ਸੀ ਜਿਵੇਂ ਹਿਪਨਾਟਿਜ਼ਮ ਵਾਲਾ ਅਸਰ ਹੋ ਰਿਹਾ ਹੈ। ਆਪਣੀ ਨਵੀਂ ਮਿਹਨਤ ਦੇ ਚਮਤਕਾਰੇ ਉਹਨਾਂ ਖ਼ੂਬ ਵਿਖਾਏ, ਡਾਕਟਰ ਇਕਬਾਲ ਦੇ ਦਰਸ਼ਨ ਕਰਾ ਦਿਤਿਓ ਨੇ। ਪਰ ਸਤਿਗੁਰੂ ਪਾਤਿਸ਼ਾਹ ਦੀ ਬਾਣੀ ਵਿਚੋਂ ਸਿਰਫ਼ ਇਕ ਤੁਕ ਦੀ ਕਿਰਪਾ ਕੀਤੀਓ ਨੇ।

ਆਪਣੀਆਂ ਕਈ ਹੱਡ-ਬੀਤੀਆਂ ਵਿਚੋਂ ਹੁਣ ਤਕ ਆਪਣੇ ਪਠਕਾਂ ਦੇ ਸਾਹਮਣੇ ਜੋ ਕੁਝ ਮੈਂ ਰਖਿਆ ਹੈ, ਉਸ ਦਾ ਸਾਰ-ਤੱਤ ਇਹ ਹੈ ਕਿ ਸਿਖ ਵਿਦਿਆਰਥੀਆਂ ਤੇ ਸਿਖ ਕੌਮ ਵਿਚ ਗੁਰਬਾਣੀ ਦੀ ਲਗਨ ਪੈਦਾ ਕਰਨ ਲਈ ਹੇਠ-ਲਿਖੇ ਤਰੀਕੇ ਵਰਤੇ ਜਾ ਰਹੇ ਹਨ:

(ੳ) ਸਕੂਲਾਂ ਵਿਚ ਸਿਰਫ਼ ਗਿਆਨੀ ਪਾਸ ਅਧਿਆਪਕ ਲਾਏ ਜਾਂਦੇ ਹਨ, ਕਿਉਂਕਿ ਪ੍ਰਬੰਧਕਾਂ ਨੂੰ ਉਹ ਸਸਤੇ-ਭਾਅ ਮਿਲ ਜਾਂਦੇ ਹਨ। ਗਿਆਨੀ ਦਾ ਇਮਤਿਹਾਨ ਪਾਸ ਕਰਨ ਨਾਲ ਅਧਿਆਪਕ ਪੰਜਾਬੀ ਪੜ੍ਹਾਣ ਦਾ ਅਧਿਕਾਰੀ ਤਾਂ ਬਣ ਸਕਦਾ ਹੈ, ਪਰ ਗੁਰਬਾਣੀ ਵਾਸਤੇ ਯੋਗਤਾ ਲਈ ਗਿਆਨੀ ਇਮਤਿਹਾਨ ਵਿਚ ਕੋਈ ਪਰਬੰਧ ਨਹੀਂ। ਉਹ ਇਮਤਿਹਾਨ ਸਿਰਫ਼ ਪੰਜਾਬੀ ਬੋਲੀ ਵਾਸਤੇ ਹੈ।

ਥੋੜ੍ਹੀ ਤਨਖ਼ਾਹ ਮਿਲਣ ਕਰਕੇ ਉਹ ਅਧਿਆਪਕ ਆਪਣੇ ਘਰ ਦੀ ਰੋਟੀ ਪੂਰੀ ਕਰਨ ਲਈ ਹੋਰ ਪਾਸੇ ਦੌੜ-ਭੱਜ ਕਰਨ 'ਤੇ ਮਜਬੂਰ ਹੋ ਜਾਂਦਾ ਹੈ ਤੇ ਗੁਰਬਾਣੀ ਵਿਚ ਦਿਲਚਸਪੀ ਲੈਣ ਵਾਸਤੇ ਉਸ ਨੂੰ ਵਿਹਲ ਨਹੀਂ ਮਿਲਦਾ।

(ਅ) ਜਿਥੇ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥ ਕਰਾਣ ਦੀ ਪਰਪਾਟੀ ਹੈ, ਉੱਥੇ ਆਮ ਤੌਰ 'ਤੇ ਇਕ ਸ਼ਬਦ ਦੇ ਕਈ ਕਈ ਅਰਥ ਕਰਾਏ ਜਾਂਦੇ ਹਨ, ਤੇ ਇਸ ਤਰ੍ਹਾਂ ਕਿਸੇ ਅਰਥ ਉੱਤੇ ਇਤਬਾਰ ਨਹੀਂ ਬੱਝ ਸਕਦਾ, ਨਾ ਹੀ ਪਾਠਕ

ਦੇ ਅੰਦਰ ਕੋਈ ਦਿਲਚਸਪੀ ਬਣ ਸਕਦੀ ਹੈ।

(ੲ) ਲੈਕਚਰਾਂ ਵਿਚ ਸਾਰਾ ਜ਼ੋਰ, ਮੁਸਲਮਾਨੀ ਕਲਾਮ ਉੱਤੇ ਦੇ ਕੇ, ਜਾਂ ਹੋਰ ਹੋਰ ਕਵੀਆਂ ਦੀਆਂ ਕਵਿਤਾਵਾਂ ਸੁਣਾ ਸੁਣਾ ਕੇ ਸਿਖ ਜਨਤਾ ਨੂੰ ਗੁਰਬਾਣੀ ਦਾ ਮਤਵਾਲਾ ਬਣਾ ਸਕਣਾ—ਇਹ ਇਕ ਅਨੋਖੀ ਤੇ ਅਨਹੋਣੀ ਗੱਲ ਜਾਪਦੀ ਹੈ।

(*ਨੋਟ :* ਬਾਣੀ ਦੀ ਲਗਨ ਤੇ ਜੀਵਨ-ਹੁਲਾਰਾ ਪੈਦਾ ਕਰਨ ਲਈ ਕੀਰਤਨ ਇਕ ਵਧੀਆ ਤਰੀਕਾ ਹੈ, ਪਰ ਅੱਜ-ਕੱਲ੍ਹ ਕੀਰਤਨ ਦੀ ਥਾਂ ਕੀਰਤਨੀ ਵਿਆਖਿਆ ਉੱਤੇ ਡੁਲ੍ਹ ਡੁਲ੍ਹ ਪੈਣ ਬਾਰੇ ਮੈਂ ਕੋਈ ਵਖਰੀ ਵਿਚਾਰ ਪੇਸ਼ ਕਰਾਂਗਾ।)

ਇਹਨਾਂ ਉੱਪਰ-ਦੱਸੇ ਕਾਰਨਾਂ ਤੋਂ ਇਲਾਵਾ ਗੁਰਬਾਣੀ ਵਲੋਂ ਨੌਜੁਆਨਾਂ ਦੀ ਬੇ-ਰੁਖ਼ੀ ਦਾ ਮੂਲ ਕਾਰਨ ਮੇਰੇ ਖ਼ਿਆਲ ਅਨੁਸਾਰ ਅਜੇ ਹੋਰ ਹੀ ਹੈ। ਸਕੂਲਾਂ-ਕਾਲਜਾਂ ਵਿਚ ਪੜ੍ਹਨ-ਪੜ੍ਹਾਣ ਵਾਲੇ ਸੱਜਣ ਚੰਗੀ ਤਰ੍ਹਾਂ ਜਾਣਦੇ ਹਨ ਕਿ ਵਿਦਿਆਰਥੀ ਆਮ ਤੌਰ 'ਤੇ ਉਸੇ ਮਜ਼ਮੂਨ ਨੂੰ ਮੁੜ ਮੁੜ ਸ਼ੌਕ ਨਾਲ ਪੜ੍ਹਦਾ ਹੈ ਜਿਸ ਦੀ ਉਸ ਨੂੰ ਸਮਝ ਆ ਜਾਂਦੀ ਹੈ ਤੇ ਜੋ ਉਸ ਨੂੰ ਸੌਖਾ ਲਗਦਾ ਹੈ। ਜਿਉਂ ਜਿਉਂ ਵਧੀਕ ਉਸ ਨੂੰ ਪੜ੍ਹਦਾ ਹੈ ਤਿਉਂ ਤਿਉਂ ਉਹ ਮਜ਼ਮੂਨ ਉਸ ਨੂੰ ਵਧੀਕ ਪਿਆਰਾ ਲਗਦਾ ਹੈ ਤੇ ਅਗਾਂਹ ਵੱਡੀਆਂ ਜਮਾਤਾਂ ਵਿਚ ਅੱਪੜ ਕੇ ਆਪਣੇ ਉਸ ਪਿਆਰੇ ਮਜ਼ਮੂਨ ਦਾ ਸਦਕਾ ਨਾਮਣਾ ਖੱਟਦਾ ਹੈ। ਦੂਜੇ ਪਾਸੇ, ਜਿਹੜਾ ਮਜ਼ਮੂਨ ਵਿਦਿਆਰਥੀ ਨੂੰ ਰਤਾ ਔਖਾ ਜਾਪੇ, ਉਸ ਨੂੰ ਪੜ੍ਹਨ ਤੋਂ ਉਸ ਦਾ ਮਨ ਉਕਤਾਂਦਾ ਹੈ ਤੇ ਉਹ ਮਜ਼ਮੂਨ ਉਸ ਲਈ ਹੋਰ ਔਖਾ ਹੁੰਦਾ ਜਾਂਦਾ ਹੈ। ਇਮਤਿਹਾਨ ਦੀ ਖ਼ਾਤਰ ਉਗਲ-ਨੁਗਲ ਕਰਨ ਦੀ ਕੋਸ਼ਸ਼ ਕਰਦਾ ਹੈ, ਪਰ ਉਪਰਲੀਆਂ ਜਮਾਤਾਂ ਵਿਚ ਪਹੁੰਚ ਕੇ ਜਿਸ ਵੇਲੇ ਉਸ ਨੂੰ ਮੌਕਾ ਮਿਲਦਾ ਹੈ, ਉਸ ਮਜ਼ਮੂਨ ਨੂੰ ਛੱਡ ਦਿੰਦਾ ਹੈ। ਹੈ ਭੀ ਇਹ ਕੁਦਰਤੀ ਗੱਲ, ਜਿਸ ਮਜ਼ਮੂਨ ਦੀ ਵਿਦਿਆਰਥੀ ਨੂੰ ਕੋਈ ਸਮਝ ਨਾ ਆਵੇ, ਉਸ ਦਾ ਉਸ ਨੂੰ ਸ਼ੌਕ ਕਿਵੇਂ ਪਵੇ ? ਉਸ ਵਿਚ ਦਿਲਚਸਪੀ ਕਿਵੇਂ ਬਣੇ ?

ਬੱਸ ! ਬੇ-ਰੁਖ਼ੀ ਦਾ ਮੂਲ ਕਾਰਨ ਇਹ ਹੈ ਕਿ ਵਿਦਿਆਰਥੀ ਨੂੰ ਗੁਰਬਾਣੀ ਦੀ ਬੋਲੀ ਦੀ ਸਮਝ ਨਹੀਂ ਪੈਂਦੀ। ਤੇ ਅੱਜ ਤਕ ਕਿਸੇ ਭੀ ਸਿਖ ਆਸ਼ਰਮ ਵਿਚ ਗੁਰਬਾਣੀ ਨੂੰ ਮਜ਼ਮੂਨ ਦੇ ਤੌਰ 'ਤੇ ਪੜ੍ਹਾਣ ਦਾ ਜਤਨ ਨਹੀਂ ਕੀਤਾ ਗਿਆ। ਗੁਰਬਾਣੀ ਦੀ ਬੋਲੀ ਨੂੰ ਆਪਣੀ ਘਰ ਦੀ ਬੋਲੀ ਸਮਝ ਕੇ, ਅੱਜ-ਕੱਲ੍ਹ ਦੀ ਪੰਜਾਬੀ ਬੋਲੀ ਵਰਗੀ ਸਮਝ ਕੇ, ਉਸ ਬੋਲੀ ਦੀਆਂ ਵਿਆਕਰਣਿਕ ਗੁੰਝਲਾਂ

ਸਮਝਣ-ਸਮਝਾਣ ਦੀ ਕੋਸ਼ਸ਼ ਨਹੀਂ ਕੀਤੀ ਗਈ। ਖ਼ਾਲਸਾ ਕਾਲਜ ਦੇ ਗੁਰਦੁਆਰੇ ਵਿਚ ਇਕ ਦਿਨ ਸ਼ਾਮ ਦੇ ਦੀਵਾਨ ਵਿਚ ਰਾਗੀਆਂ ਨੇ ਭਗਤ ਕਬੀਰ ਜੀ ਦਾ ਆਸਾ ਰਾਗ ਦਾ ਸ਼ਬਦ 'ਇਕਤੁ ਪਤਰਿ ਭਰਿ ਉਰਕਟੁ' ਗਾਵਿਆਂ। ਇਸ ਸ਼ਬਦ ਦੀ 'ਰਹਾਉ' ਦੀ ਤੁਕ ਹੈ 'ਨਕਟੀ ਕੋ ਠਨਗਨ ਬਾਡਾ ਡੂੰ'। ਰਾਗੀਆਂ ਨੇ ਇਸ ਤੁਕ ਨੂੰ ਧਾਰਨਾ (ਅਸਥਾਈ) ਲਈ ਵਰਤਿਆ। ਭੋਗ ਪਿਆ, ਤਾਂ ਬਾਹਰ ਆ ਕੇ ਮੈਨੂੰ ਇਕ ਮਾਸਟਰ ਜੀ ਆਖਣ ਲੱਗੇ—ਮੈਨੂੰ ਤਾਂ ਸਿਰਫ਼ ਇਹ ਪਤਾ ਲਗਦਾ ਸੀ ਕਿ ਰਾਗੀ 'ਠਨਗਨ ਠਨਗਨ' ਕਰ ਰਹੇ ਹਨ, ਬਾਕੀ ਹੋਰ ਕਿਸੇ ਗੱਲ ਦੀ ਸਮਝ ਨਹੀਂ ਪਈ। ਗੁਰਬਾਣੀ ਦੀ ਬੋਲੀ ਅੱਜ-ਕੱਲ੍ਹ ਦੀ ਪੰਜਾਬੀ ਬੋਲੀ ਨਹੀਂ ਹੈ। ਨਵੀਨ ਪੰਜਾਬੀ ਤੇ ਪੁਰਾਣੀ ਪੰਜਾਬੀ ਵਿਚ ਬੜਾ ਫ਼ਰਕ ਹੈ। ਇਕ ਤਾਂ ਬਹੁਤ ਸਾਰੇ ਉਹ ਲਫ਼ਜ਼ ਵਰਤੇ ਹੋਏ ਹਨ, ਜੋ ਅੱਜ-ਕੱਲ੍ਹ ਦੀ ਪੰਜਾਬੀ ਵਿਚ ਨਹੀਂ ਵਰਤੇ ਜਾਂਦੇ। ਜਿਵੇਂ ਜਪੁ ਜੀ ਵਿਚ ਹੀ ਵੇਖੋ—ਸਹਸ, ਪਾਲਿ, ਵਿਖਮ, ਨਾਇ, ਭਾਉ, ਪਰਹਰਿ, ਬੁਝਾਈ, ਸਿਰਠਿ, ਆਰਜਾ, ਧਵਲ, ਲੋਅ ਆਦਿਕ। ਦੂਜੇ ਪੁਰਾਣੀ ਪੰਜਾਬੀ ਦੇ ਵਿਆਕਰਣਿਕ ਨਿਯਮ ਅੱਜ ਦੀ ਪੰਜਾਬੀ ਦੇ ਵਿਆਕਰਣ ਨਾਲੋਂ ਬਹੁਤ ਫ਼ਰਕ ਰੱਖਦੇ ਹਨ। ਪੁਰਾਣੇ ਪੰਜਾਬੀ ਲਫ਼ਜ਼ਾਂ ਦੇ ਜੋੜਾਂ ਨੂੰ ਅਸੀ ਕਦੇ ਧਿਆਨ ਨਾਲ ਪੜ੍ਹਦੇ-ਲਿਖਦੇ ਨਹੀਂ ਹਾਂ। ਉਹ ਜੋੜ ਹੀ ਪੁਰਾਣੀ ਪੰਜਾਬੀ ਦਾ ਵਿਆਕਰਣ ਹਨ ਤੇ ਉਹਨਾਂ ਤੋਂ ਖੁੰਝ ਕੇ ਅਸੀ ਅਰਥਾਂ ਤੋਂ ਭੀ ਬਹੁਤ ਦੁਰੇਡੇ ਚਲੇ ਜਾਂਦੇ ਹਾਂ, ਜਿਵੇਂ :

ੳ) ਕੋਟਿ, ਕੋਟ, ਕੋਟੁ

ਅ) ਅੰਤਰੁ, ਅੰਤਰ, ਅੰਤਰਿ

ੲ) ਨਿਕਟੀ, ਨਿਕੁਟੀ

ਸ) ਗਾਵਨਿ, ਗਾਵਣਿ

ਹ) ਵਿਚਿ, ਵਿਚੁ

ਕ) ਬਿਨੁ, ਬਿੰਨ੍ਹਿ

ਅਜਿਹੀ ਇਕ ਨਹੀਂ, ਅਨੇਕਾਂ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ, ਜਿਨ੍ਹਾਂ ਨੂੰ ਅੱਜ ਦਾ ਪੰਜਾਬੀ ਪੜ੍ਹਿਆ ਮਨੁੱਖ ਨਾ ਸਮਝ ਕੇ, ਇਹਨਾਂ ਜੋੜਾਂ ਨੂੰ ਵਾਧੂ ਭਾਰ ਜਾਣ ਕੇ, ਗੁਰਬਾਣੀ ਦੇ ਸਹੀ ਅਰਥ ਨਹੀਂ ਕਰ ਸਕਦਾ, ਤੇ ਇਸ ਨੂੰ ਇਕ ਬੜੀ ਮੁਸ਼ਕਲ ਚੀਜ਼ ਖ਼ਿਆਲ ਕਰ ਕੇ ਇਸ ਤੋਂ ਮੂੰਹ ਮੋੜ ਲੈਂਦਾ ਹੈ।

ਅੱਜ ਨੌਜੁਆਨ ਸਿੱਖਾਂ ਦਾ ਜਿਹੜਾ ਦਰਦੀ ਹਮਾਇਤੀ ਉੱਠਦਾ ਹੈ, ਉਹ ਸਕੂਲ ਕਾਲਜਾਂ ਦੇ ਅਧਿਆਪਕਾਂ ਨੂੰ ਕੋਸਦਾ ਹੈ ਕਿ ਉਹਨਾਂ ਦਾ ਜੀਵਨ ਉੱਚਾ ਨਹੀਂ ਹੈ, ਇਸ ਕਰਕੇ ਵਿਦਿਆਰਥੀਆਂ ਨੂੰ ਬਾਣੀ ਪੜ੍ਹਨ ਦਾ ਸ਼ੌਕ ਨਹੀਂ ਰਿਹਾ। ਕਈ ਵਾਰੀ ਕਈ ਆਸ਼ਰਮਾਂ ਦੇ ਪ੍ਰਬੰਧਕ ਅਧਿਆਪਕਾਂ ਨੂੰ ਇਕੱਠੇ ਕਰ ਕੇ ਉਹਨਾਂ ਨੂੰ ਬਾਣੀ ਪੜ੍ਹਨ ਲਈ ਮੱਤਾਂ ਦੇਂਦੇ ਹਨ ਤੇ ਰਾਹ ਰਾਹ ਨਾਲ ਘੂਰਦੇ ਭੀ ਹਨ, ਪਰ ਅਸਲ ਰੋਗਾਂ ਨੂੰ ਕੋਈ ਧਿਰ ਨਹੀਂ ਸਮਝਦਾ। ਇਸ ਵਾਸਤੇ ਇਸ ਤਾੜਨਾ ਤੇ ਖਿੱਝ ਦਾ ਸਿੱਟਾ ਕੁਝ ਨਹੀਂ ਨਿਕਲਦਾ।

ਪਰ ਅਸੀ ਤਾਂ ਦੂਰ ਚਲੇ ਗਏ। ਪਹਿਲਾਂ ਆਪਣੇ ਘਰ ਦੀ ਖੋਜ ਕਰ ਕੇ ਵੇਖੀਏ ਕਿ ਸਾਡੇ ਸਕੂਲਾਂ ਕਾਲਜਾਂ ਦੀ ਅੱਜ-ਕੱਲ੍ਹ ਦੀ ਪੰਜਾਬੀ ਪੜ੍ਹਾਈ ਕਿੰਨੇ ਕੁ ਪਾਣੀ ਵਿਚ ਹੈ। ਖ਼ਾਲਸਾ ਸਕੂਲਾਂ ਵਿਚ ਪਹਿਲੀ ਜਮਾਤ ਤੋਂ ਪੰਜਾਬੀ ਸ਼ੁਰੂ ਕੀਤੀ ਜਾਂਦੀ ਹੈ; ਦੂਜੀ ਜਮਾਤ ਵਿਚ ਉਰਦੂ ਭੀ ਸ਼ੁਰੂ ਕਰ ਦਿੱਤਾ ਜਾਂਦਾ ਹੈ। ਅੱਠਵੀਂ ਜਮਾਤ ਤਕ ਇਹ ਦੋਵੇਂ ਬੋਲੀਆਂ ਮੁੰਡਿਆਂ ਨੂੰ ਪੜ੍ਹਨੀਆਂ ਪੈਂਦੀਆਂ ਹਨ, ਪਰ ਇਹ ਜ਼ਰੂਰੀ ਨਹੀਂ ਕਿ ਵਿਦਿਆਰਥੀ ਇਮਤਿਹਾਨ ਵਿਚ ਇਹਨਾਂ ਦੋਹਾਂ ਵਿਚ ਹੀ ਪਾਸ ਹੋਵੇ। ਸਿਰਫ਼ ਇਕ ਵਿਚ ਪਾਸ ਹੋਣਾ ਕਾਫ਼ੀ ਹੈ। ਨਾਵੀਂ ਜਮਾਤ ਵਿਚ ਜਾ ਕੇ ਪੰਜਾਬੀ ਉਰਦੂ ਜ਼ਰੂਰੀ ਨਹੀਂ ਰਹਿ ਜਾਂਦੇ। ਬਹੁਤੇ ਲੜਕੇ ਸਾਇੰਸ ਲੈ ਲੈਂਦੇ ਹਨ, ਤੇ ਇਸ ਦੇ ਨਾਲ ਡਰਾਇੰਗ ਜਾਂ ਫ਼ਿਜ਼ੀਆਲੋਜੀ। ਜਿਹੜੇ ਲੜਕੇ ਸਾਇੰਸ ਵਿਚ ਕਮਜ਼ੋਰ ਹੁੰਦੇ ਹਨ, ਉਹ ਫ਼ਾਰਸੀ ਪੜ੍ਹਦੇ ਹਨ। ਸਿਖ ਲੜਕੇ ਤਾਂ ਜਾਂ ਫ਼ਾਰਸੀ ਪੜ੍ਹਨਗੇ ਜਾਂ ਸਾਇੰਸ, ਤੀਸਰਾ ਰਸਤਾ ਹੀ ਕੋਈ ਨਹੀਂ, ਕਿਉਂਕਿ ਖ਼ਾਲਸਾ ਸਕੂਲਾਂ ਵਿਚ ਆਮ ਤੌਰ 'ਤੇ ਸੰਸਕ੍ਰਿਤ ਪੜ੍ਹਾਣ ਦਾ ਕੋਈ ਪਰਬੰਧ ਨਹੀਂ ਹੁੰਦਾ। ਤੇ ਫ਼ਾਰਸੀ ਦੇ ਨਾਲ ਢੁਕਵਾਂ-ਫੱਬਵਾਂ ਮਜ਼ਮੂਨ ਉਰਦੂ ਹੈ। ਸੋ ਨਾਵੀਂ ਦਸਵੀਂ ਜਮਾਤ ਵਿਚ ਜ਼ਿਆਦਾ ਗਿਣਤੀ ਉਹਨਾਂ ਦੀ ਹੁੰਦੀ ਹੈ ਜੋ ਸਾਇੰਸ ਤੇ ਡਰਾਇੰਗ ਜਾਂ ਫ਼ਿਜ਼ੀਆਲੋਜੀ ਪੜ੍ਹਦੇ ਹਨ, ਦੂਜੀ ਸ਼ਰੇਣੀ ਉਹ ਹੁੰਦੀ ਹੈ ਜੋ ਫ਼ਾਰਸੀ ਤੇ ਫ਼ਾਰਸੀ ਦੇ ਨਾਲ ਰਲਵਾਂ ਉਰਦੂ ਪੜ੍ਹਦੇ ਹਨ। ਪੰਜਾਬੀ ਦਾ ਮੇਲ ਨਾ ਸਾਇੰਸ ਨਾਲ ਹੈ ਤੇ ਨਾ ਫ਼ਾਰਸੀ ਨਾਲ। ਇਸ ਵਾਸਤੇ ਨਾਵੀਂ ਦਸਵੀਂ ਜਮਾਤ ਵਿਚ ਪੰਜਾਬੀ ਪੜ੍ਹਨ ਵਾਲਿਆਂ ਦੀ ਗਿਣਤੀ ਬਹੁਤ ਘਟ ਜਾਂਦੀ ਹੈ। ਐਫ਼.ਏ, ਬੀ.ਏ. ਵਿਚ ਪੰਜਾਬੀ ਉਰਦੂ ਦੀ ਪਾਇਆਂ ਤਾਂ ਨਿਰੋਲ ਹਾਸੋ-ਹੀਣੀ ਹੈ, ਹੋਰ ਹਰੇਕ ਮਜ਼ਮੂਨ ਦੇ ਨੰਬਰ ੧੫੦, ਉਰਦੂ ਤੇ ਪੰਜਾਬੀ ਦੇ ਸਿਰਫ਼ ੫੦। ਜੇ ਕਿਸੇ ਹੋਰ ਮਜ਼ਮੂਨ ਵਿਚ ਮੁੰਡਾ ਫ਼ੇਲ੍ਹ ਹੋ ਜਾਏ ਤਾਂ ਸਾਰੇ ਇਮਤਿਹਾਨ ਵਿਚ ਹੀ ਫ਼ੇਲ੍ਹ, ਪਰ ਜੇ ਨਿਰਾ ਪੰਜਾਬੀ ਉਰਦੂ ਵਿਚ ਫ਼ੇਲ੍ਹ ਹੋਵੇ, ਤਾਂ ਇਸ ਦਾ ਅਸਰ ਦੂਜੇ ਮਜ਼ਮੂਨਾਂ ਉੱਤੇ ਨਹੀਂ ਪੈਂਦਾ।

ਜੇ, ਜਿਤਨੀ ਕਦਰ ਇਹਨਾਂ ਬੋਲੀਆਂ ਦੀ ਯੂਨੀਵਰਸਿਟੀ ਨੇ ਬਣਾਈ ਹੈ, ਉਤਨੀ ਹੀ ਵਿਦਿਆਰਥੀ ਕਰਦੇ ਹਨ। ਸਾਰੀ ਜਮਾਤ ਵਿਚ ਕੋਈ ਟਾਵੇਂ-ਟਾਵੇਂ ਲੜਕੇ ਕਿਤਾਬ ਖ਼ਰੀਦਦੇ ਹਨ। ਏਧਰ ਓਧਰ ਦੀਆਂ ਗੱਪਾਂ ਨਾਲ ਹੀ ਪਾਸ ਹੋਣ ਜੋਗੇ ਨੰਬਰ ਲੈ ਲੈਂਦੇ ਹਨ। ਇੱਥੇ ਇਹ ਗੱਲ ਭੀ ਚੇਤੇ ਰਹਿਣੀ ਚਾਹੀਦੀ ਹੈ ਕਿ ਪੰਜਾਬੀ ਤੇ ਉਰਦੂ ਵਿਚ ਸਿਖ ਵਿਦਿਆਰਥੀ ਤਕਰੀਬਨ ਅੱਧੇ ਅੱਧੇ ਵੰਡੇ ਹੋਏ ਮਿਲਦੇ ਹਨ। ਸੋ, ਕਾਲਜਾਂ ਵਿਚੋਂ ਐਸੇ ਕਈ ਸਿਖ ਲੜਕੇ ਹਰ ਸਾਲ ਇਮਤਿਹਾਨ ਪਾਸ ਕਰ ਕੇ ਲੰਘ ਜਾਂਦੇ ਹਨ, ਜਿਨ੍ਹਾਂ ਨੂੰ ਪੰਜਾਬੀ ਨਾਮ-ਮਾਤਰ ਹੀ ਆਉਂਦੀ ਹੈ ਤੇ ਕਈ ਤਾਂ ਪੰਜਾਬੀ ਵਲੋਂ ਬਿਲਕੁਲ ਕੋਰੇ ਹੀ ਰਹਿੰਦੇ ਹਨ।

ਪਾਠਕਾਂ ਨੇ ਵੇਖ ਲਿਆ ਹੈ ਕਿ ਬਿਦੇਸ਼ੀ ਰਾਜ ਨੇ ਮਜ਼ਹਬੀ ਵਖੇਵੇਂ ਖੜੇ ਕਰਾ ਕੇ ਪੰਜਾਬੀ ਬੋਲੀ ਨੂੰ ਕਿਵੇਂ ਪੈਰਾਂ ਹੇਠ ਨੱਪ ਕੇ ਰਖਿਆ ਹੋਇਆ ਸੀ। ਸਿਖ ਲੜਕਿਆਂ ਨੂੰ ਭੀ ਇਸ ਵਲੋਂ ਕੰਨੀ ਕਤਰਾਣੀ ਪੈਂਦੀ ਸੀ। ਤੇ ਅਜੇ ਇਹ ਜ਼ਿਕਰ ਸਿਰਫ਼ ਐਸ ਵੇਲੇ ਦੀ ਪੰਜਾਬੀ ਬੋਲੀ ਦਾ ਕੀਤਾ ਜਾ ਰਿਹਾ ਹੈ। ਗੁਰਬਾਣੀ ਦੀ ਪੰਜਾਬੀ ਬੋਲੀ ਨੂੰ ਪੜ੍ਹਾਣ ਦਾ ਤਾਂ ਅਜੇ ਤਕ ਕਿਸੇ ਭੀ ਸਿਖ-ਆਸ਼ਰਮ ਵਿਚ ਕੋਈ ਪਰਬੰਧ ਹੀ ਨਹੀਂ ਹੈ।

ਹੋ ਸਕਦਾ ਹੈ ਕਿ ਕਈ ਸੱਜਣ ਮੇਰੇ ਉੱਪਰ-ਲਿਖੇ ਖ਼ਿਆਲਾਂ ਨਾਲ ਪੂਰੇ ਤੌਰ 'ਤੇ ਸਹਿਮਤ ਨਾ ਹੋਣ, ਪਰ ਇਹ ਗੱਲ ਡੂੰਘੀ ਵਿਚਾਰ ਜੋਗ ਹੈ ਕਿ ਸਿਖ ਕੌਮ ਦੇ ਇਤਨਾ ਬਲ ਖ਼ਰਚ ਕਰਨ 'ਤੇ ਭੀ ਸਿਖ ਨੌਜੁਆਨਾਂ ਦੀ ਰੁਚੀ ਬਾਣੀ ਵਲ ਨਹੀਂ ਹੋ ਰਹੀ। ਇਹ ਕਹਿ ਦੇਣਾ ਹੀ ਕਾਫ਼ੀ ਨਹੀਂ ਹੈ ਕਿ ਲੋਕ ਅੱਜ-ਕੱਲ੍ਹ ਪਾਲਿਟਿਕਸ ਵਿਚ ਦਿਲਚਸਪੀ ਲੈ ਰਹੇ ਹਨ। ਪਾਲਿਟਿਕਸ ਧਰਮ ਨਾਲੋਂ ਵਖ ਨਹੀਂ ਹੋ ਸਕੇਗਾ। ਇਹ ਗਿਲਾ ਭੀ ਗ਼ਲਤ ਹੈ ਕਿ ਸਿਖ ਉਸਤਾਦ ਸਿੱਖੀ ਆਚਰਨ ਵਾਲੇ ਨਹੀਂ ਹਨ, ਘੱਟ ਤੋਂ ਘੱਟ ਇਹ ਜ਼ਰੂਰ ਕਿਹਾ ਜਾ ਸਕਦਾ ਹੈ ਕਿ ਬਾਕੀ ਚੰਗੇ ਸਿੱਖੀ ਆਚਰਨ ਵਾਲੇ ਭਲੇ ਪੁਰਸ਼ਾਂ ਨਾਲੋਂ ਸਿਖ ਉਸਤਾਦ ਮਾੜੇ ਨਹੀਂ ਹਨ। ਅੱਜ ਦੇ ਸਿਖ ਵਿਦਿਆਰਥੀ ਭੀ ਕੋਰੇ ਨਹੀਂ ਹਨ। ਰਾਜਸੀ ਜਾਗਰਤ ਨੂੰ ਭੀ 'ਜੀ-ਆਇਆਂ' ਆਖੀਏ, ਕੌਮ ਦੀ ਜ਼ਿੰਦਗੀ ਵਾਸਤੇ ਇਸ ਦੀ ਬੜੀ ਲੋੜ ਹੈ। ਰਾਜਸੀ ਜਾਗ ਆਇਆਂ ਇਹ ਜ਼ਰੂਰੀ ਨਹੀਂ ਕਿ ਗੁਰਬਾਣੀ ਵਲੋਂ ਬੇ-ਰੁਖ਼ੀ ਹੋ ਜਾਏ। ਅਸਲ ਘਾਟਾ ਇਹ ਹੈ ਕਿ ਗੁਰਬਾਣੀ ਦੀ ਬੋਲੀ ਵਿਚ ਦਿਲਚਸਪੀ ਪੈਦਾ ਕਰਨ ਲਈ ਹੁਣ ਤਕ ਕੋਈ ਪਰਬੰਧ ਨਹੀਂ ਹੈ, ਇਸ ਬੋਲੀ ਨੂੰ ਆਪਣੀ ਘਰ ਦੀ ਬੋਲੀ ਮਿਥ ਕੇ ਇਸ ਦੇ ਪੁਰਾਣੇ ਸਰੂਪ ਦੀਆਂ ਗੁੰਝਲਾਂ ਵਲੋਂ ਪੂਰੀ ਲਾ-ਪਰਵਾਹੀ ਕੀਤੀ ਜਾ ਰਹੀ ਹੈ। ਕੌਮ ਦੇ ਵੱਡੇ ਵੱਡੇ ਪਰਸਿੱਧ ਵਿਦਵਾਨ ਭੀ ਹੁਣ ਤਕ

ਇਸ ਵਲੋਂ ਬੇ-ਰੁਖ਼ ਹਨ। ਨਤੀਜਾ ਇਹ ਨਿਕਲ ਰਿਹਾ ਹੈ ਕਿ ਬਾਣੀ ਦੇ ਸਰੂਪ ਵਲੋਂ ਕੀਤੀ ਹੋਈ ਲਾ-ਪਰਵਾਹੀ ਨੌਜੁਆਨਾਂ ਦੇ ਅੰਦਰ ਬਾਣੀ ਦੀ ਸਮਝ ਤੇ ਫਿਰ ਬਾਣੀ ਦਾ ਪਿਆਰ ਪੈਦਾ ਨਹੀਂ ਹੋਣ ਦੇਂਦੀ। ਇਹ ਪੁਰਾਣੀ ਪੰਜਾਬੀ ਹੈ, ਇਸ ਨੂੰ ਮਜ਼ਮੂਨ ਦੇ ਤੌਰ 'ਤੇ ਪੜ੍ਹਾਣ ਦਾ ਪਰਬੰਧ ਕਰੋ, ਅਧਿਆਪਕ ਤੇ ਹੋਰ ਵਿਦਵਾਨ ਪਹਿਲਾਂ ਆਪ ਇਸ ਬੋਲੀ ਨੂੰ ਇਸ ਦੇ ਵਿਆਕਰਣ ਅਨੁਸਾਰ ਸਮਝਣ ਦੇ ਜਤਨ ਕਰਨ। ਬੋਲੀ ਦੀ ਸਮਝ ਆਉਣ 'ਤੇ ਬੋਲੀ ਨੂੰ ਮੁੜ ਮੁੜ ਪੜ੍ਹਨ ਦਾ ਸ਼ੌਕ ਬਣੇਗਾ ਤੇ ਨਾਲ ਨਾਲ ਗੁਰਬਾਣੀ ਵਾਸਤੇ ਪ੍ਰੇਮ ਪੈਦਾ ਹੋਵੇਗਾ।

ਮੈਂ ਇਥੇ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ੨੧ ਸਾਲਾਂ ਤੋਂ ਗੁਰਬਾਣੀ ਪੜ੍ਹਾ ਰਿਹਾ ਹਾਂ। ਐਫ਼. ਏ. ਦੀਆਂ ਜਮਾਤਾਂ ਨੂੰ ਅਸੀ ਸੁਖਮਨੀ ਸਾਹਿਬ ਪੜ੍ਹਾਂਦੇ ਹਾਂ। ਮੇਰੇ ਤਜਰਬੇ ਵਿਚ ਇਕ ਹੋਰ ਗੱਲ ਭੀ ਆਈ ਹੈ। ਕਈ ਵਾਰੀ ਮੈਂ ਲੜਕਿਆਂ ਨੂੰ ਆਖਦਾ ਹਾਂ ਕਿ ਗੁਟਕੇ ਤੋਂ ਪਾਠ ਸੁਣਾਓ। ਪਰ ਆਮ ਤੌਰ 'ਤੇ ਹੀ ਇਹ ਵੇਖ ਕੇ ਬੜੀ ਨਿਰਾਸਤਾ ਹੁੰਦੀ ਹੈ ਕਿ ਲੜਕੇ ਪਾਠ ਨਹੀਂ ਕਰ ਸਕਦੇ। ਜਦੋਂ ਮੈਂ ਉਹਨਾਂ ਪਾਸੋਂ ਇਸ ਦਾ ਕਾਰਨ ਪੁਛਦਾ ਹਾਂ, ਤਾਂ ਸਦਾ ਇਹੀ ਉੱਤਰ ਮਿਲਦਾ ਹੈ ਕਿ ਸਾਰੇ ਲਫ਼ਜ਼ ਜੁੜੇ ਹੋਏ ਹਨ, ਸਾਨੂੰ ਨਿਖੇੜਨ ਦੀ ਜਾਚ ਨਹੀਂ ਆਉਂਦੀ। ਜਦੋਂ ਕਦੇ ਮੈਂ ਕਦੇ ਕੋਈ ਅਜਿਹਾ ਗੁਟਕਾ ਉਹਨਾਂ ਦੇ ਹੱਥ ਵਿਚ ਫੜਾਂਦਾ ਹਾਂ, ਜਿਸ ਵਿਚ ਸਭ ਲਫ਼ਜ਼ ਨਿਖੇੜ ਕੇ ਛਾਪੇ ਹੋਏ ਹੁੰਦੇ ਹਨ, ਤਾਂ ਉੱਥੋਂ ਉਹ ਪਾਠ ਕਰ ਸਕਦੇ ਸਨ। ਖ਼ਾਲਸਾ ਪੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਪਦ-ਛੇਦ ਕਰ ਕੇ ਛਾਪਣ ਦਾ ਫ਼ੈਸਲਾ ਕਰੇ ਜਾਂ ਨਾ—ਇਹ ਇਕ ਵਖਰੀ ਗੱਲ ਹੈ। ਪਰ ਇਹ ਸੱਚ ਹੈ ਕਿ ਅੱਜ ਦੇ ਨੌਜੁਆਨਾਂ ਦੀ ਗੁਰਬਾਣੀ ਵਲੋਂ ਬੇ-ਰੁਖ਼ੀ ਦਾ ਇਕ ਕਾਰਨ ਇਹ ਭੀ ਹੈ। ਉਹ ਮੌਜੂਦਾ ਹਾਲਤ ਵਿਚ ਗੁਰੂ ਗ੍ਰੰਥ ਸਾਹਿਬ ਤੋਂ ਲਫ਼ਜ਼ ਨਿਖੇੜ ਕੇ ਪਾਠ ਕਰ ਨਹੀਂ ਸਕਦੇ, ਤੇ ਇਸ ਦਾ ਕੁਦਰਤੀ ਸਿੱਟਾ ਇਹੀ ਨਿਕਲਣਾ ਹੋਇਆ ਕਿ ਇਧਰੋਂ ਉਹ ਲਾ-ਪਰਵਾਹੀ ਕਰਨ।

✪